ਸੀਲ ਸੰਤੋਖ ਸਦਾ ਨਿਰਬਾਹਿਬੋ ਹਵੈਬੋ ਤ੍ਰਿਗੁਣ ਅਤੀਤ।੨।
ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਮੋ ਲਯਾਵੈ।
ਤਬ ਹੀ ਆਤਮ ਤਤ ਕੋ ਦਰਸੈ ਪਰਮ ਪੁਰਖ ਕਹ ਪਾਵੈ।੩।੧।

ਰਾਗ ਰਾਮਕਲੀ ਪਾਤਸਾਹੀ ੧੦
ਰੇ ਮਨ ਇਹ ਬਿਧਿ ਜੋਗ ਕਮਾਓ।
ਸਿੰਙੀ ਸਾਚੁ ਅਕਪਟ ਕੰਠਲਾ ਧਿਆਨ ਬਿਭੂਤ ਚੜਾਓ।੧।ਰਹਾਓ।
ਤਾਤੀ ਗਹੁ ਆਤਮ ਬਸਿ ਕਰ ਕੀ ਭਿਛਾ ਨਾਮੁ ਅਧਾਰੰ।
ਬਾਜੈ ਪਰਮ ਤਾਰ ਤਤੁ ਹਰਿ ਕੋ ਉਪਜੈ ਰਾਗ ਰਸਾਰੰ।੧।
ਉਘਟੈ ਤਾਨਿ ਤਰੰਗ ਰੰਗਿ ਅਤਿ ਗਿਆਨ ਗੀਤ ਬੰਧਾਨੰ।
ਚਕਿ ਚਕਿ ਰਹੇ ਦੇਵ ਦਾਨਵ ਮੁਨਿ ਛਕਿ ਛਕਿ ਬ੍ਯੋਮ ਬਿਵਾਨੰ।੨।
ਆਤਮ ਉਪਦੇਸ ਭੇਸੁ ਸੰਜਮ ਕੋ ਜਾਪੁ ਸੁ ਅਜਪਾ ਜਾਪੈ।
ਸਦਾ ਰਹੈ ਕੰਚਨ ਸੀ ਕਾਯਾ ਕਾਲ ਨ ਕਬਹੂੰ ਬਯਾਪੈ।੩।੨।

ਰਾਗ ਸੋਰਠਿ ਪਾਤਸਾਹੀ ੧੦
ਪ੍ਰਭੁ ਜੂ ਤੋ ਕਹ ਲਾਜ ਹਮਾਰੀ।
ਨੀਲ ਕੰਠ ਨਰ ਹਰਿ ਨਾਰਾਇਣ ਨੀਲ ਬਸਨ ਬਨਵਾਰੀ।੧।ਰਹਾਉ।
ਪਰਮ ਪੁਰਖ ਪਰਮੇਸਰੁ ਸੁਆਮੀ ਪਾਵਨ ਪਉਨ ਅਹਾਰੀ।
ਮਾਧਵ ਮਹਾ ਜੋਤਿ ਮਧੁ ਮਰਦਨ ਮਾਨ ਮੁਕੰਦ ਮੁਰਾਰੀ।੧।
ਨਿਰਬਿਕਾਰ ਨਿਰਜੁਰ ਨਿੰਦ੍ਰਾ ਬਿਨ ਨਿਰਬਿਖ ਨਰਕ ਨਿਵਾਰੀ।
ਕ੍ਰਿਪਾ ਸਿੰਧੁ ਕਾਲ ਤ੍ਰੈ ਦਰਸੀ ਕੁਕ੍ਰਿਤ ਪ੍ਰਨਾਸਨ ਕਾਰੀ।੨।
ਧਨੁਰ ਪਾਨ ਧ੍ਰਿਤਮਾਨ ਧਰਾਧਰ ਅਨਿਬਿਕਾਰ ਅਸਿ ਧਾਰੀ।
ਹਉ ਮਤਿ ਮੰਦ ਚਰਨ ਸਰਨਾਗਤਿ ਕਰ ਗਹਿ ਲੇਹੁ ਉਬਾਰੀ।੩।੧।੪।

ਰਾਗ ਬਿਲਾਵਲ ਪਾਤਸਾਹੀ ੧੦
ਸੋ ਕਿਮ ਮਾਨਸ ਰੂਪ ਕਹਾਏ।
ਸਿਧ ਸਮਾਧਿ ਸਾਧ ਕਰ ਹਾਰੇ ਕਯੋ ਹੂੰ ਨ ਦੇਖਨ ਪਾਏ।੧।ਰਹਾਉ।
ਨਾਰਦ ਬਿਆਸ ਪਰਾਸਰ ਧ੍ਰੂਅ ਸੇ ਧਿਆਵਤ ਧਿਆਨ ਲਗਾਏ।
ਬੇਦ ਪੁਰਾਨ ਹਾਰਿ ਹਠ ਛਾਡਿਓ ਤਦਪਿ ਧਿਆਨ ਨ ਆਏ।੧।

ਦਾਨਵ ਦੇਵ ਪਿਸਾਚ ਪ੍ਰੇਤ ਤੇ ਨੇਤਹ ਨੇਤ ਕਹਾਏ।
ਸੂਛਮ ਤੇ ਸੂਛਮ ਕਰ ਚੀਨੇ ਬ੍ਰਿਧਨ ਬ੍ਰਿਧ ਬਤਾਏ।੨।
ਭੂਮਿ ਅਕਾਸ ਪਤਾਲ ਸਭੈ ਸਜਿ ਏਕ ਅਨੇਕ ਸਦਾਏ।
ਸੋ ਨਰ ਕਾਲ ਫਾਸ ਤੇ ਬਾਚੇ ਜੋ ਹਰਿ ਸਰਣਿ ਸਿਧਾਏ।੩।੧।੮।

ਵੱਡੇ-ਵੱਡੇ ਬਾਦਸ਼ਾਹਾਂ, ਭੋਗੀਆਂ, ਅਯਾਸ਼ਾਂ ਤੇ ਅਭਿਮਾਨੀਆਂ ਲਈ ਹੇਠ ਲਿਖਿਆ ਸਵੈਯਾ ਮਹਾਨ ਉਪਦੇਸ਼ ਦਾ ਲਖਾਇਕ ਹੈ।

ਤ੍ਵਪ੍ਰਸਾਦਿ ਸਵੈਯੇ

ਮਾਤੇ ਮਤੰਗ ਜਰੇ ਜਰ ਸੰਗਿ ਅਨੂਪ ਉਤੰਗ ਸੁਰੰਗ ਸਵਾਰੇ।
ਕੋਟਿ ਤੁਰੰਗ ਕੁਰੰਗ ਸੇ ਕੂਦਤ ਪਉਨ ਕੇ ਗਉਨ ਕੋ ਜਾਤ ਨਿਵਾਰੇ।
ਭਾਰੀ ਭੁਜਾਨ ਕੇ ਭੂਪ ਭਲੀ ਬਿਧਿ ਨਿਆਵਤ ਸੀਸ ਨ ਜਾਤ ਬਿਚਾਰੇ।
ਏਤੇ ਭਏ ਤੋ ਕਹਾ ਭਏ ਭੂਪਤਿ ਅੰਤ ਕੋ ਨਾਗੇ ਹੀ ਪਾਇ ਪਧਾਰੇ।੨।੨੨।

ਫੋਕਟ ਧਰਮਾਂ ਦਾ ਅਤੇ ਆਡੰਬਰੀ ਧਾਰਨਾਵਾਂ ਦਾ ਖੰਡਨ ਹੇਠ ਲਿਖੇ ਸਵੈਯੇ ਵਿੱਚ ਜਿਵੇਂ ਉਹ ਕਰਦੇ ਹਨ ਇਸ ਤਰ੍ਹਾਂ ਹਿੰਦੂ ਜਾਂ ਮੁਸਲਮਾਨ ਕਵੀ ਕੋਈ ਵੀ ਨਹੀਂ ਕਰ ਸਕਦਾ।

ਸਵੈਯਾ

ਕਾਹੂੰ ਲੈ ਠੋਕਿ ਬਧੇ ਉਰਿ ਠਾਕੁਰ ਕਾਹੂੰ ਮਹੇਸ ਕੋ ਏਸ ਬਖਾਨਯੋ।
ਕਾਹੂ ਕਹਿਯੋ ਹਰਿ ਮੰਦਰ ਮੈ ਹਰਿ ਕਾਹੂ ਮਸੀਤ ਕੈ ਬੀਚ ਪ੍ਰਮਾਨਯੋ।
ਕਾਹੂੰ ਨੇ ਰਾਮ ਕਹਯੋ ਕ੍ਰਿਸਨਾ ਕਹੁ ਕਾਹੂ ਮਨੈ ਅਵਤਾਰਨ ਮਾਨਯੋ।
ਫੋਕਟ ਧਰਮ ਬਿਸਾਰ ਸਬੈ ਕਰਤਾਰ ਹੀ ਕਉ ਕਰਤਾ ਜੀਅ ਜਾਨਯੋ।੧੨।

ਜਾਲ ਬਧੇ ਸਬ ਹੀ ਮ੍ਰਿਤ ਕੇ ਕੋਊ ਰਾਮ ਰਸੂਲ ਨ ਬਾਚਨ ਪਾਏ।
ਦਾਨਵ ਦੇਵ ਫਨਿੰਦ ਧਰਾਧਰ ਭੂਤ ਭਵਿੱਖ ਉਪਾਇ ਮਿਟਾਏ।
ਅੰਤ ਮਰੇ ਪਛੁਤਾਇ ਪ੍ਰਿਥੀ ਪਰਿ ਜੇ ਜਗ ਮੈ ਅਵਤਾਰ ਕਹਾਏ।
ਰੇ ਮਨ ਲੈਲ ਇਕੇਲ ਹੀ ਕਾਲ ਕੇ ਲਾਗਤ ਕਾਹਿ ਨ ਪਾਇਨ ਧਾਏ।੨੩।

ਹਰ ਪ੍ਰਕਾਰ ਦੇ ਰੋਗ ਅਤੇ ਸੋਗ ਦੀ ਨਵਿਰਤੀ ਲਈ ਹਰ ਇੱਕ ਸਿੱਖ ਜੋ ਨਿੱਤ ਪ੍ਰਤੀ ਅਰਦਾਸ ਕਰਦਾ ਹੈ। ਉਸਨੂੰ ਅਸੀਂ ਕਿਸਦੀ ਕ੍ਰਿਤ ਆਖਾਂਗੇ।

ਸਵੈਯਾ ਰੋਗਨ ਤੇ ਅਰੁ ਸੋਗਨ ਤੇ ਜਲ ਜੋਗਨ ਤੇ ਬਹੁ ਭਾਤਿ ਬਚਾਵੈ।
ਸਤ੍ਰੁ ਅਨੇਕ ਚਲਾਵਤ ਘਾਵ ਤਊ ਤਨਿ ਏਕ ਨ ਲਾਗਨ ਪਾਵੈ।
ਰਾਖਤ ਹੈ ਅਪਨੋ ਕਰੁ ਦੈ ਕਰਿ ਪਾਪ ਸਬੂਹ ਨ ਭੇਟਨ ਪਾਵੈ।
ਔਰ ਕੀ ਬਾਤ ਕਹਾ ਕਹ ਤੋ ਸੌ ਸੁ ਪੇਟ ਹੀ ਕੇ ਪਟ ਬੀਚ ਬਚਾਵੈ॥੬।੨੪੮।

ਇਹ ਸਾਰੇ ਤੱਥ ਸਪੱਸ਼ਟ ਕਰਦੇ ਹਨ ਕਿ ਇਹ ਰਚਨਾ ਉਸ ਅਕਾਲ ਪੁਰਖ ਦੇ ਸਾਹਿਬਜ਼ਾਦੇ ਦੀ ਹੈ ਜੋ ਖ਼ੁਦ ਰੱਬ ਜੀ ਦੇ ਸਨਮੁੱਖ ਹੋ ਕੇ ਆਖਦਾ ਹੈ:

ਪੰਥ ਚਲੈ ਤਬ ਜਗਤ ਮਹਿ ਜਬ ਤੁਮ ਕਰਹੁ ਸਹਾਇ॥

******

# ਚਰਿਤ੍ਰੋਪਾਖਿਆਨ-ਰਚਨਾ ਅਤੇ ਮੰਤਵ

ਡਾ. ਜੋਧ ਸਿੰਘ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਰ੍ਹਾਂ ਦਸਮ ਗ੍ਰੰਥ ਵੀ ਇੱਕ ਵੱਡ-ਆਕਾਰੀ ਰਚਨਾ ਹੈ ਜਿਸਦੇ ਛਪੇ ਹੋਏ 1428 ਅੰਗਾਂ ਉੱਪਰ ਅਧਿਆਤਮਕ ਅਤੇ ਸੰਸਾਰਕ ਅਨੁਭਵਾਂ ਨੂੰ ਉਹਨਾਂ ਦੀਆਂ ਵਿਆਪਕ ਹੱਦਾਂ (dimensions) ਸਮੇਤ ਅੰਕਿਤ ਕੀਤਾ ਗਿਆ ਹੈ। 19ਵੀਂ ਸਦੀ ਦੇ ਅਖੀਰ ਵਿੱਚ ਬੇਸ਼ੱਕ ਇੱਕ ਸੋਧਕ ਕਮੇਟੀ ਨੇ ਸ੍ਰੀ ਅਕਾਲ ਤਖ਼ਤ ਪਰ ਹਾਜ਼ਰ ਹੋ ਕੇ ਕਾਫੀ ਸੋਚ ਵਿਚਾਰ ਤੋਂ ਬਾਅਦ ਇਹ ਨਿਰਣਾ ਲਿਆ ਸੀ ਕਿ ਸ੍ਰੀ ਦਸਮ ਗ੍ਰੰਥ ਦੀਆਂ ਸਾਰੀਆਂ ਰਚਨਾਵਾਂ ਸ੍ਰੀ ਗੁਰੂ ਗੋਬਿੰਦ ਸਿੰਘ ਕ੍ਰਿਤ ਹਨ ਅਤੇ ਇਹਨਾਂ ਰਚਨਾਵਾਂ ਦੀ ਮਨਸਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਦੇਵੀ ਦੇਵਤਿਆਂ ਦੇ ਕਿਰਦਾਰਾਂ ਉਹਨਾਂ ਦੇ ਨਾਵਾਂ ਦੀ ਵਿਆਖਿਆ ਕਰਨਾ ਹੈ ਤਾਂ ਕਿ ਸਿੱਖ ਕੌਮ ਨੂੰ ਇਹਨਾਂ ਨੂੰ ਜਾਣਨ ਲਈ ਮੁੜ ਬ੍ਰਾਹਮਣ ਪੰਡਤਾਂ ਦੀ ਸ਼ਰਨ ਵਿੱਚ ਨਾ ਜਾਣਾ ਪਵੇ ਫਿਰ ਵੀ ਪਿਛਲੀ ਪੂਰੀ 20ਵੀਂ ਸਦੀ ਵਿੱਚ ਦਸਮ ਗ੍ਰੰਥ ਦੀਆਂ ਰਚਨਾਵਾਂ ਉੱਤੇ 'ਕਿੰਤੂ ਪ੍ਰੰਤੂ' ਉਠਦੇ ਹੀ ਰਹੇ ਹਨ। ਬਚਿਤ੍ਰਨਾਟਕ ਤੇ ਲਵਕੁਸ਼ ਦੀ ਕਥਾ ਰਾਹੀਂ ਗੁਰੂ ਦੀ ਬੰਸਾਵਲੀ ਨੂੰ ਰਾਮ ਨਾਲ ਜੋੜਕੇ ਸਿੱਖਾਂ ਨੂੰ ਹਿੰਦੂ ਕਲਚਰ ਨਾਲ ਜੋੜਨ ਦਾ ਆਰੋਪ ਲਾਇਆ ਜਾਂਦਾ ਹੈ ਅਤੇ ਚੰਡੀ ਚਰਿਤ੍ਰਾਂ ਰਾਹੀਂ ਗੁਰੂ ਗੋਬਿੰਦ ਸਿੰਘ ਜੀ ਨੂੰ ਚੰਡੀ ਦਾ ਪੁਜਾਰੀ ਦੱਸ ਕੇ ਇਸ ਰਚਨਾ ਨੂੰ ਵੀ ਗੁਰੂ ਕ੍ਰਿਤ ਨਾ ਮੰਨ ਕੇ ਇਸਦੇ ਪਠਨ ਪਾਠਨ ਬਾਰੇ ਸ਼ੰਕੇ ਖੜ੍ਹੇ ਕੀਤੇ ਜਾਂਦੇ ਹਨ। ਇਹੀ ਹਾਲ 'ਚਉਬੀਸ ਅਵਤਤਾਰ' ਕਥਾਵਾਂ ਦਾ ਹੈ ਜਿਸ ਵਿੱਚ ਥਾਂ ਪਰ ਥਾਂ ਬੇਸ਼ੱਕ ਕਰਤਾ ਨੇ ਟਿੱਪਣੀ ਦੇ ਕੇ ਅਕਾਲ ਪੁਰਖ ਬਾਰੇ ਆਪਣੇ ਵਿਚਾਰ ਪੇਸ਼ ਕੀਤੇ ਹਨ ਪਰ ਫਿਰ ਵੀ, ਇਹਨਾਂ ਰਚਨਾਵਾਂ ਦੀ ਪ੍ਰਮਾਣਿਕਤਾ ਤੇ ਕਿੰਤੂ ਕੀਤਾ ਜਾਂਦਾ ਹੈ। ਮੇਰੀ ਜਾਚੇ ਇਹ ਵਿਆਖਿਆ ਨਾ ਕਰ ਸਕਣ ਦੀ ਸਮੱਸਿਆ ਹੈ ਅਤੇ ਭਾਰਤੀ ਦਰਸ਼ਨ ਵਿੱਚ ਸਿੱਖ ਫਲਸਫ਼ੇ ਦੀ ਵਿਲੱਖਣਤਾ ਅਤੇ ਭਾਰਤੀਅਤਾ ਨੂੰ ਸਮਝਣ ਦੀ ਅਸਮਰੱਥਾ ਦਾ ਹੀ ਪ੍ਰਗਟਾਵਾ ਹੈ। ਦਰਅਸਲ ਦਸਮ ਗ੍ਰੰਥ ਦੀਆਂ ਰਚਨਾਵਾਂ ਬਾਰੇ ਸ਼ੰਕੇ ਦਾ ਮੂਲ ਅਤੇ ਵੱਡਾ ਕਾਰਨ 'ਚਰਿਤ੍ਰੋਪਾਖਿਆਨ' ਗ੍ਰੰਥ ਹੀ ਹੈ ਜੋ ਕਿ ਸਾਰੇ ਦਸਮ ਗ੍ਰੰਥ ਦਾ ਲਗਭਗ ਅੱਧਾ ਭਾਗ ਹੈ।

'ਚਰਿਤ੍ਰੋਪਾਖਿਆਨ' ਨੂੰ ਆਮ ਤੌਰ ਵਿੱਚ 'ਤ੍ਰਿਆ ਚਰਿਤ੍ਰ' ਨਾਂ ਨਾਲ ਜਾਣਿਆ ਜਾਂਦਾ ਹੈ। ਸਮਝਿਆ ਸਮਝਾਇਆ ਇਹ ਗਿਆ ਹੈ ਕਿ ਇਹ ਕੇਵਲ ਇਸਤਰੀਆਂ ਦੇ ਮਾੜੇ ਚਲਣ ਨਾਲ ਸੰਬੰਧਿਤ ਵਾਸ਼ਨਾਪੂਰਨ ਕਹਾਣੀਆਂ ਹਨ ਪਰ ਤੱਥ ਇਹ ਹੈ ਕਿ ਇਸ ਵੱਡੀ ਰਚਨਾ ਵਿੱਚ ਪੁਰਸ਼ਾਂ ਦੇ ਚਰਿੱਤਰ ਵੀ ਹਨ। ਫਿਰ ਵੀ ਇਹ ਮੰਨਣਾ ਪਵੇਗਾ ਕਿ ਇਸਤਰੀਆਂ ਨਾਲ ਸੰਬੰਧਿਤ ਕਹਾਣੀਆਂ ਵਧੇਰੇ ਹਨ। 7555 ਬੰਦਾਂ ਵਾਲੇ ਇਸ ਵਿਸ਼ਾਲ ਗ੍ਰੰਥ ਦੇ ਆਖਰੀ ਵਿੱਚ ਚਰਿੱਤਰਾਂ ਦੀ ਗਿਣਤੀ 405 ਦਿੱਤੀ ਗਈ ਹੈ। ਪਰ ਬੰਦਾਂ ਦੇ ਕੁੱਲ ਜੋੜ ਤੋਂ ਪਹਿਲਾਂ ਦਰਜ ਹੈ 'ਇਤਿ ਸ੍ਰੀ ਚਰਿਤ੍ਰਪਖ੍ਯਾਨ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ

ਚਾਰ ਸੌ ਚਾਰ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥ ਚਰਿਤ੍ਰਾਂ ਦੀਆਂ ਕਹਾਣੀਆਂ ਵੀ 404 ਨਹੀਂ ਹਨ ਬਲਕਿ ਇੱਕ ਇੱਕ ਕਹਾਣੀ ਨੂੰ ਲੋੜ ਅਨੁਸਾਰ ਦੋ ਜਾਂ ਤਿੰਨ ਭਾਗਾਂ ਵਿੱਚ ਵੰਡ ਕੇ ਸਪੱਸ਼ਟਤਾ ਲਈ ਵੱਖਰੀ ਕਹਾਣੀ ਬਣਾ ਲਈ ਗਈ ਹੈ। ਇਸ ਤਰ੍ਹਾਂ ਬਚਿਤ੍ਰ ਨਾਟਕ ਵਿੱਚ ਲਵ ਕੁਸ਼ ਦੇ ਪਰਿਵਾਰ ਦੀ ਪਰਸਪਰ ਲੜਾਈ ਝਗੜੇ ਅਤੇ ਕਲਹ ਕਲੇਸ਼ ਦਾ ਮੂਲ ਕਾਰਨ ਗੁਰੂ ਸਾਹਿਬ ਨੇ ਧਨ ਅਤੇ ਭੂਮੀ ਦਾ ਲੋਭ ਦੱਸਿਆ ਹੈ ਉਸੇ ਤਰ੍ਹਾਂ ਹੀ ਏਥੇ ਤ੍ਰਿਆ ਚਰਿਤ੍ਰਾਂ ਵਿੱਚ ਨੈਤਿਕ ਕਦਰਾਂ ਕੀਮਤਾਂ ਦੀ ਗਿਰਾਵਟ ਦਾ ਮੂਲ ਕਾਰਨ ਅੰਨ੍ਹੀ ਕਾਮੁਕਤਾ, ਅਜੋੜ ਵਿਆਹ, ਝੂਠੀ ਅਤੇ ਫ਼ਰੇਬੀ ਸ਼ਾਨ ਮੰਨਿਆ ਗਿਆ ਹੈ। ਇਹਨਾਂ ਕਾਰਨਾਂ ਦੀ ਵਿਆਖਿਆ ਲਈ ਗੁਰੂ ਸਾਹਿਬ ਨੇ ਲੋਕਯਾਨ ਦੇ ਭੰਡਾਰ ਵਿੱਚੋਂ, ਮਹਾਂਭਾਰਤ ਵਿੱਚੋਂ, ਪੰਚਤੰਤ੍ਰ ਅਤੇ ਅਲਿਫਲੈਲਾ ਕਿੱਸਿਆਂ ਵਿੱਚੋਂ ਇਸਤ੍ਰੀ ਪੁਰਸ਼ਾਂ ਨਾਲ ਸੰਬੰਧਿਤ ਕਹਾਣੀਆਂ ਨੂੰ ਵਰਤਿਆ ਹੈ। ਪੰਜਾਬ ਦੀਆਂ ਪ੍ਰਸਿੱਧ ਪ੍ਰੀਤ ਕਹਾਣੀਆਂ ਹੀਰ ਰਾਂਝਾ (98) ਸੋਹਣੀ ਮਹੀਵਾਲ (101) ਮਿਰਜ਼ਾ ਸਾਹਿਬਾਂ (129), ਸੱਸੀ ਪੁੰਨੂੰ (108) ਆਦਿ ਨੂੰ ਵੀ ਤ੍ਰਿਆ ਚਰਿਤ੍ਰਾਂ ਵਿੱਚ ਥਾਂ ਦਿੱਤੀ ਗਈ ਹੈ। ਕਾਮ ਦੀ ਤਰ੍ਹਾਂ ਜੀਵਨ ਲਈ ਜ਼ਰੂਰੀ ਤੱਤ ਹਾਸੇ ਨੂੰ ਵੀ ਮੁੱਖ ਰੱਖ ਕੇ ਕਿਤੇ-ਕਿਤੇ ਲਤੀਫ਼ੇ ਵੀ ਇਸ ਰਚਨਾ ਦਾ ਭਾਗ ਬਣਾਏ ਗਏ ਹਨ ਜਿਵੇਂ ਕਿ ਚਾਰ ਠੱਗ ਬੱਕਰੀ ਨੂੰ ਕੁੱਤਾ ਦੱਸ ਕੇ ਬੱਕਰੀ ਠੱਗ ਕੇ ਲੈ ਜਾਂਦੇ ਹਨ। ਕਹਾਣੀਆਂ ਬੇਸ਼ੱਕ ਗੋਂਦ ਦੇ ਪੱਖੋਂ ਕਿਧਰੇ ਚੰਗੀਆਂ ਅਤੇ ਕਿਧਰੇ ਢਿੱਲੀਆਂ ਹਨ ਪਰ ਫਿਰ ਵੀ ਸੈਂਕੜਿਆਂ ਦੀ ਗਿਣਤੀ ਵਿੱਚ ਦੇਸੀ ਅਤੇ ਬਦੇਸੀ ਕਹਾਣੀਆਂ ਦਾ ਇੱਕ ਥਾਂ ਸੰਕਲਨ ਉਸ ਯੁੱਗ ਵਿੱਚ ਜਦੋਂ ਕਿ ਕਹਾਣੀ ਕਲਾ ਅਜੇ ਇੰਨੀ ਵਿਕਸਿਤ ਨਹੀਂ ਹੋਈ ਸੀ ਇੱਕ ਨਿਵੇਕਲਾ ਕੰਮ ਸੀ। ਸੈਂਕੜੇ ਸ਼ਹਿਰਾਂ ਅਤੇ ਕਸਬਿਆਂ ਦੇ ਨਾਂ ਰਚਨਾਕਾਰ ਦੀ ਬਹੁਪੱਖੀ ਜਾਣਕਾਰੀ ਦਾ ਪਰੀਚੈ ਦਿੰਦੇ ਹਨ।

ਉਂਜ ਤਾਂ ਸਾਰੇ ਦਸਮ ਗ੍ਰੰਥ ਵਿੱਚ ਥਾਂ ਥਾਂ ਤੇ ਸਿੱਖ ਸਿਧਾਂਤਾਂ ਦਾ ਨਿਰੂਪਣ ਹੋਇਆ ਪਰ 'ਚਰਿਤ੍ਰਪਾਖਿਆਨ' ਰਚਨਾ ਵਿੱਚ ਵੀ ਇਸ ਤੱਥ ਨੂੰ ਅੱਖੋਂ ਪਰੋਖੇ ਨਹੀਂ ਕੀਤਾ ਗਿਆ ਹੈ। ਚਰਿਤ੍ਰ ਸੰਖਿਆ 266 ਵਿੱਚ ਬੜੀ ਦ੍ਰਿੜਤਾ ਪੂਰਬਤਾ ਮੂਰਤੀ ਪੂਜਾ ਦਾ ਖੰਡਨ ਕਰਦੇ ਹੋਏ ਪ੍ਰਮਾਰਥ ਦੇ ਨਾਂ ਤੇ ਪਾਪ ਕਰਨ ਦੀ ਕਰੜੀ ਆਲੋਚਨਾ ਕੀਤੀ ਗਈ ਹੈ। ਇਸ ਦੇ ਥੋੜ੍ਹਾ ਵਿਸਥਾਰ ਵਿੱਚ ਜਾਣ ਦੀ ਲੋੜ ਹੈ। ਇੱਕ ਰਾਜੇ ਦੀ ਰਾਜਕੁਮਾਰੀ ਅਤੇ ਚਾਰ ਰਾਜਕੁਮਾਰਾਂ ਨੂੰ ਇੱਕ ਬ੍ਰਾਹਮਣ ਪਾਸ ਵਿੱਦਿਆ ਅਧਿਐਨ ਲਈ ਭੇਜਿਆ ਜਾਂਦਾ ਹੈ। ਬ੍ਰਾਹਮਣ ਨੂੰ ਮੂਰਤੀ ਪੂਜਾ ਕਰਦੇ ਹੋਏ ਵੇਖ ਕੇ ਰਾਜਕੁਮਾਰੀ ਕਹਿੰਦੀ ਹੈ ਕਿ ਹੇ ਮੂਰਖ ਤੂੰ ਤਿੰਨਾਂ ਲੋਕਾਂ ਵਿੱਚ ਵਿਆਪਤ ਪ੍ਰਮਾਤਮਾ ਨੂੰ ਛੱਡ ਕੇ ਇਸ ਪੱਥਰ ਨੂੰ ਪ੍ਰਮੇਸ਼ਰ ਮੰਨ ਰਿਹਾ ਹੈ ਜਿਸ ਕਾਰਨ ਨੂੰ ਪਰਲੋਕ ਤੋਂ ਹੋਰ ਵੀ ਦੂਰ ਚਲਿਆ ਜਾ ਰਿਹਾ ਹੈਂ। ਪਰਮਾਰਥ ਦੇ ਨਾਂ ਤੇ ਤੂੰ ਇੰਨਾ ਪਾਪ ਕਰ ਰਿਹਾ ਹੈਂ ਕਿ ਪਾਪਾਂ ਨੂੰ ਵੀ ਸ਼ਰਮਸਾਰ ਹੋਣਾ ਪੈਣਾ ਹੈ:

ਤਾਹਿ ਪਛਾਨਤ ਹੈ ਨ ਮਹਾਂ ਜੜ ਜਾਕੋ ਪ੍ਰਤਾਪ ਤਿਹੂੰ ਪੁਰ ਮਾਹੀਂ।
ਪੂਜਤ ਹੈ ਪ੍ਰਭੁ ਕੈ ਤਿਸ ਕਉ ਜਿਨਕੇ ਪਰਸੇ ਪਰਲੋਕ ਪਰਾਹੀ।
ਪਾਪ ਕਰੋ ਪਰਮਾਰਥ ਕੈ ਜਿਹ ਪਾਪਨ ਤੇ ਅਤਿ ਪਾਪ ਡਰਾਹੀ।

ਪਾਇ ਪਰੋ ਪਰਮੇਸਰ ਕੈ ਪਸੁ ਪਾਹਨ ਮੈ ਪਰਮੇਸਰ ਨਾਹੀਂ॥੨੪੬॥੧੨॥ 'ਰੋਟੀਆ ਕਾਰਣਿ ਪੂਰਹਿ ਤਾਲ॥' ਵਾਲੀ ਉਕਤੀ ਨੂੰ ਧਿਆਨ ਵਿੱਚ ਰੱਖ ਕੇ ਫੋਕਟ ਪੁਜਾਰੀਆਂ ਵੱਲ ਸੰਕੇਤ ਕਰਦੇ ਹੋਏ ਅੱਗੇ ਕਿਹਾ ਗਿਆ ਹੈ ਕਿ ਦੂਜਿਆਂ ਨੂੰ ਉਪਦੇਸ਼ ਦੇ ਦਿੰਦੇ ਹੋ ਖ਼ੁਦ ਉਸ ਉੱਤੇ ਧਿਆਨ ਨਹੀਂ ਦਿੰਦੇ ਅਤੇ ਦੂਜਿਆਂ ਨੂੰ ਸਦਾ ਤਿਆਗ ਦਾ ਉਪਦੇਸ਼ ਦਿੰਦੇ ਹੋ। ਉਸੇ ਧਨ ਦੇ ਲੋਭ ਵਿੱਚ ਉਚ-ਨੀਚ ਦਾ ਵਿਚਾਰ ਕੀਤੇ ਬਿਨਾਂ ਦੁਆਰ ਦੁਆਰ ਜਿਸ ਤਿਸ ਦੇ ਸਾਹਮਣੇ ਲੇਲ੍ਹੜੀਆਂ ਕੱਢਦੇ ਹੋ:

ਅਉਰਨ ਉਪਦੇਸ ਕਰੈ ਆਪੁ ਧਿਆਨ ਕਉ ਨਾ ਧਰੈ
ਲੋਗਨ ਕਉ ਸਦਾ ਤਿਆਗ ਧਨ ਕਉ ਦ੍ਰਿੜਾਤ ਹੈ।
ਤੇਹੀ ਧਨ ਲੋਭ ਊਚ ਨੀਚਨ ਕੇ ਦੁਆਰ ਦੁਆਰ
ਲਾਜ ਕਉ ਤਿਆਗ ਜੇਹੀ ਤੇਹੀ ਪੈ ਘਿਘਾਤ ਹੈ।
ਕਹਤ ਪਵਿਤ੍ਰ ਹਮ ਰਹਤ ਅਪਵਿਤ੍ਰ ਖਰੇ
ਚਾਕਰੀ ਮਲੇਛਨ ਕੀ ਕੈ ਕੈ ਟੂਕ ਖਾਤ ਹੈ।
ਬੜੇ ਅਸੰਤੋਖੀ ਹੈ ਕਹਾਵਤ ਸੰਤੋਖੀ ਮਹਾਂ
ਏਕ ਦੁਆਰ ਛਾਡਿ ਮਾਂਗ ਦੁਆਰ ਦੁਆਰੇ ਜਾਤ ਹੈ॥੨੬੬॥੧੯॥

ਸਲੋਕ ਮਹਲੇ ਨੌਵੇਂ ਦੇ ਸਲੋਕ 'ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ॥' ਦੀ ਭਾਵਨਾ ਦੇ ਅਨੁਰੂਪ ਅਤੇ ਨਾਮ ਸਿਮਰਨ ਦੇ ਮਹੱਤਵ ਨੂੰ 22ਵੇਂ ਪਦ ਵਿੱਚ ਕਿਹਾ ਗਿਆ ਹੈ - ਬੈਸ ਗਈ ਲਾਰਿਕਾਪਨ ਮੋ ਤਰੁਨਾਪਨ ਮੈ ਨਹਿ ਨਾਮ ਲਯੋ ਰੇ॥ ਅਊਰਨ ਦਾਨ ਕਰਾਤ ਰਹਾ ਕਰ ਆਪ ਉਠਾਇ ਨ ਦਾਨ ਚਯੋ ਰੇ॥ ਪਾਹਨ ਕੋ ਸਿਰ ਨਿਯਾਤਨ ਤੈ ਪਰਮੇਸਰ ਕਉ ਸਿਰ ਨਿਯਾਤ ਭਯੋ ਰੇ॥ ਕਾਮਹਿ ਕਾਮ ਫਸਾ ਘਰ ਕੇ ਜੜ ਕਾਲਹਿ ਕਾਲ ਕੈ ਕਾਲ ਗਯੋ ਰੇ॥266॥221 ਏਸੇ ਚਰਿਤ੍ਰ ਦੇ ਛੰਦ 39 ਤੋਂ 50 ਤੱਕ ਵੇਦ ਵਿਆਕਰਣ, ਤੰਤ੍ਰ ਮੰਤ੍ਰ ਪੜ੍ਹਨ ਪੜ੍ਹਾਉਣ ਅਤੇ ਕਰਮ ਕਾਂਡ ਵਿੱਚ ਫਸਾਉਣ ਵਾਲੇ ਧਨ ਦੇ ਲੋਭੀਆਂ ਨੂੰ ਖ਼ੂਬ ਖ਼ਰੀਆ ਖ਼ਰੀਆਂ ਸੁਣਾਈਆਂ ਗਈਆਂ ਹਨ। ਸਭ ਤੋਂ ਵੱਡੀ ਗੱਲ ਇਸ ਚਰਿਤ੍ਰ ਵਿੱਚ ਇਹ ਹੈ ਕਿ ਏਥੇ ਦੇਵੀ ਦੇਵਤਾ, ਰਾਮ ਕ੍ਰਿਸ਼ਨ, ਰੁਦ੍ਰ ਆਦਿ ਦੀ ਗੱਲ ਵੀ ਬੜੇ ਵਿਅੰਗਮਈ ਢੰਗ ਨਾਲ ਕਰਕੇ ਇਹ ਦੱਸਿਆ ਗਿਆ ਹੈ ਕਿ ਅੰਤ ਕਾਲ ਕੋਈ ਕ੍ਰਿਸ਼ਨ, ਰੁਦ੍ਰ ਆਦਿ ਸਹਾਇਤਾ ਨਹੀਂ ਕਰ ਸਕਦੇ - ਤਹਾਂ ਰੁਦ੍ਰ ਐਹੈਂ ਕਿ ਸ੍ਰੀ ਕ੍ਰਿਸ਼ਨ ਐਹੈਂ। ਜਹਾਂ ਬਾਂਧ ਸ੍ਰੀ ਕਾਲ ਤੋਕੇ ਚਲੈ ਹੈ। ਕਿਧੌਂ ਆਨਿ ਕੈ ਰਾਮ ਹਵੈ ਹੈ ਸਹਾਈ। ਜਹਾਂ ਪੁਤ੍ਰ ਮਾਤਾ ਨਾ ਤਾਤਾ ਨਾ ਭਾਈ (266)॥85॥ ਗੁਰਮਤਿ ਵਿੱਚ ਦੇਵੀ ਦੇਵਤਿਆਂ ਦੀ ਪੂਜਾ ਅਰਚਾ ਦਾ ਖੰਡਨ ਕੀਤਾ ਗਿਆ ਹੈ ਅਤੇ ਦਰਅਸਲ ਕਿਸੇ ਦੇਵੀ ਦੇਵਤਾ ਦੀ ਹੋਂਦ ਨੂੰ ਨਾ ਮੰਨਕੇ ਇਹਨਾਂ ਹਸਤੀਆਂ ਨੂੰ ਕੇਵਲ ਆਮ ਮਨੁੱਖਾਂ ਦੀ ਗਿਣਤੀ ਵਿੱਚ ਹੀ ਰੱਖਿਆ ਗਿਆ ਹੈ - ਜੁਗਹ ਜੁਗਹ ਕੇ ਰਾਜੇ ਕੀਏ ਗਾਵਹਿ ਕਰਿ ਅਵਤਾਰੀ (ਗੁ. ਗ੍ਰੰ. ਸਾ. ਅੰਗ 423) ਦੇ ਮਹਾਂਵਾਕ ਅਨੁਸਾਰ ਇਥੇ ਵੀ ਰਾਮ ਕ੍ਰਿਸ਼ਨ, ਰੁਦਰ ਆਦਿ ਦੀ ਕਿਸੇ ਵਿਸ਼ੇਸ਼ ਸੱਤਾ ਨੂੰ ਨਹੀਂ ਸਵੀਕਾਰਿਆ ਗਿਆ ਹੈ। ਇਹਨਾਂ ਸਾਰਿਆਂ ਵਿਚਾਰਿਆਂ ਨੂੰ ਕਾਲ

(ਪਰਮਾਤਮਾ) ਦੇ ਦੁਆਰ ਤੇ ਪਾਣੀ ਭਰਦੇ ਹੋਏ ਦਰਸਾਇਆ ਗਿਆ ਹੈ - ਕੇਤੇ ਰਾਮਚੰਦ ਅਰੁ ਕ੍ਰਿਸ਼ਨਾ। ਕੇਤੇ ਚਤੁਰਾਨਨ ਸ਼ਿਵ ਬਿਸ਼ਨਾ॥ ਚੰਦ ਸੂਰਜ ਏ ਕਵਨ ਬਿਚਾਰੇ। ਪਾਨੀ ਭਰਤ ਕਾਲ ਕੇ ਦਵਾਰੇ॥266॥116॥ ਏਸੇ ਤਰ੍ਹਾਂ ਹੀ ਕਈ ਥਾਂਈ ਸੱਚੇ ਜੋਗ ਦਾ ਨਿਰੂਪਣ ਵੀ ਕੀਤਾ ਗਿਆ ਹੈ।

ਫਿਰ ਵੀ ਕਈ ਵਿਦਵਾਨ ਕਈ ਹੋਰ ਪਾਖਿਆਨ ਚਰਿਤ੍ਰਾਂ (ਤ੍ਰਿਆ ਚਰਿਤ੍ਰਾਂ) ਦੇ ਆਧਾਰ ਤੇ ਇਹ ਕਹਿੰਦੇ ਹਨ ਕਿ ਇਸ ਦੇ ਕਾਮ ਉਦੀਪਤ ਕਰਨ ਵਾਲੇ ਉਪਾਖਿਆਨ ਅਤੇ ਤੱਤ ਸੰਬੰਧੀ ਤਥਾਕਥਿਤ ਅਸ਼ਲੀਲ ਸ਼ਬਦਾਵਲੀ ਇਸ ਗ੍ਰੰਥ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਨਾਲ ਜੋੜਨ ਵਿੱਚ ਕਾਫੀ ਵੱਡੇ ਸੰਦੇਹ ਦਾ ਕਾਰਨ ਹੈ। ਦਰਅਸਲ ਭਾਰਤਵਰਸ਼ ਵਿੱਚ ਹਜ਼ਾਰਾਂ ਸਾਲਾਂ ਤੋਂ ਭਿੰਨ ਭਿੰਨ ਤਰੀਕਿਆਂ ਨਾਲ ਕਾਮ (ਸੈਕਸ) ਦੇ ਵਿਰੁੱਧ ਸੰਘਰਸ਼ ਚਲਦਾ ਆ ਰਿਹਾ ਹੈ। ਹਜ਼ਾਰਾਂ ਲੱਖਾਂ ਤਪੱਸਵੀ, ਮੁਨੀ, ਸੰਨਿਆਸੀ ਹੋ ਗੁਜ਼ਰੇ ਪਰ ਸ਼ਾਇਦ ਹੀ ਕੋਈ ਇੱਕ ਦੁੱਕਾ ਅਕਾਮ ਨੂੰ ਪ੍ਰਾਪਤ ਕਰ ਸਕਿਆ ਹੋਵੇ। ਅੱਜ ਕਿਸੇ ਵੀ ਤਥਾਕਥਤ ਧਾਰਮਕ ਵਿਅਕਤੀ ਨਾਲ ਕਾਮ-ਵਿਰਤੀ ਦੀ ਗੱਲ ਜੋੜਨਾ ਅਸ਼ੋਭਜਨਕ ਹੀਂ ਨਹੀਂ ਸਗੋਂ ਅਸੰਭਵ ਮੰਨਿਆ ਜਾਂਦਾ ਹੈ। ਫਲਸਰੂਪ ਆਪਣੇ ਆਪ ਨੂੰ ਧਾਰਮਿਕ ਸਮਝਣ ਜਾਂ ਸਮਝਾਉਣ ਵਾਲਾ ਵਿਅਕਤੀ ਵੀ ਕਾਮਵਾਸ਼ਨਾ ਦੇ ਪ੍ਰਤੀ ਆਪਣੀ ਨਫਰਤ ਨੂੰ ਆਤਮ-ਤ੍ਰਿਪਤੀ ਅਤੇ ਦੂਜਿਆਂ ਦਾ ਆਦਰ ਜਿੱਤਣ ਲਈ ਖੁੱਲ੍ਹ ਕੇ ਪ੍ਰਗਟ ਕਰਨ ਵਿੱਚ ਜ਼ਰਾ ਵੀ ਸੰਕੋਚ ਦਾ ਅਨੁਭਵ ਨਹੀਂ ਕਰਦਾ। ਮਨ ਦੀ ਗਹਿਰਾਈ ਵਿੱਚ ਹਰ ਵਿਅਕਤੀ ਕਾਮਵਾਸ਼ਨਾ ਦੀ ਹੋਂਦ ਨੂੰ ਅਤੇ ਉਸ ਦੀ ਉਪਯੋਗਤਾ ਨੂੰ ਕਿਸੇ ਨਾ ਕਿਸੇ ਰੂਪ ਵਿੱਚ ਅਵੱਸ਼ ਸਵੀਕਾਰ ਕਰਦਾ ਹੈ। ਦਰਅਸਲ ਜੀਵਨ ਨੂੰ ਗੰਭੀਰਤਾ ਦੇ ਲਬਾਦੇ ਨਾਲ ਢੱਕ ਕੇ ਜੀਣ ਵਾਲਿਆਂ ਨੇ ਕਾਮ ਦੀ ਸੁਭਾਵਕ ਭਾਵਨਾ ਨੂੰ ਵਿਗਾੜਨ ਵਿੱਚ ਕਾਫੀ ਯੋਗਦਾਨ ਪਾਇਆ ਹੈ। ਕਾਮ ਇੱਕ ਸ਼ਕਤੀ ਹੈ ਜਿਸ ਨੂੰ ਜਿੰਨੇ ਜ਼ੋਰ ਨਾਲ ਦਬਾਇਆ ਜਾਏਗਾ ਉਹ ਉਨੇ ਹੀ ਜ਼ੋਰ ਨਾਲ ਪ੍ਰਤੀਘਾਟ ਜਾਂ ਪ੍ਰਤੀਕਿਰਿਆ ਕਰੇਗੀ ਅਤੇ ਵਿਅਕਤੀ ਨੂੰ ਪਹਿਲੇ ਨਾਲੋਂ ਵੀ ਕਈ ਗੁਣਾਂ ਵੱਧ ਕਾਮੀ ਬਣਾ ਦਏਗੀ। ਇਸ ਸ਼ਕਤੀ ਨੂੰ ਰੋਕਣ ਲਈ ਤਥਾਕਥਤ ਆਧੁਨਿਕ ਵਿਅਕਤੀ ਨੂੰ ਆਪਣੀ ਸੰਪੂਰਨ ਚੇਤਨਾ ਨੂੰ ਇਸੇ ਕੰਮ ਲਈ ਉਲਝਾ ਦੇਣਾ ਪੈਂਦਾ ਹੈ ਅਤੇ ਉਹ ਨਤੀਜੇ ਵਜੋਂ ਪੂਰਨ ਰੂਪ ਵਿਚ ਕਾਮ ਵਾਸ਼ਨਾ ਦੇ ਅਧੀਨ ਹੋ ਜਾਂਦਾ ਹੈ। ਪ੍ਰਾਚੀਨ ਬ੍ਰਹਮਚਾਰੀਆਂ ਦੇ ਬਹੁਤ ਨੀਵੀਂ ਪੱਧਰ ਤੱਕ ਪੱਥਭ੍ਰਿਸ਼ਟ ਹੋ ਜਾਣ ਦੇ ਪਿੱਛੇ ਵੀ ਇਹੋ ਇਕ ਕਾਰਨ ਹੈ। ਸੈਂਕੜੇ ਸਾਲ ਤਕ ਤਪੱਸਿਆ ਕਰਨ ਵਾਲੇ ਵਿਅਕਤੀ ਦੀ ਦਬਾਈ ਹੋਈ ਕਾਮਸ਼ਕਤੀ ਕੇਵਲ ਇਕ ਵਾਰ ਕਿਸੇ ਇਕ ਅਪਸਰਾ ਦੇ ਦਰਸ਼ਨਾਂ ਨਾਲ ਹੀ ਭੜਕ ਉਠਦੀ ਹੈ ਅਤੇ ਤਪੱਸਵੀ ਦਾ ਤਪ ਭੰਗ ਕਰਕੇ ਉਸਨੂੰ ਆਮ ਵਿਅਕਤੀ ਬਣਾ ਦਿੰਦੀ ਹੈ। ਪੁਰਾਣਿਕ ਕਥਾਵਾਂ ਵਿਚ ਇਹ ਆਮ ਵੇਖਣ ਨੂੰ ਮਿਲਦਾ ਹੈ। ਫਿਰ ਵਿਅਕਤੀ ਸੰਨਿਆਸ ਲੈ ਕੇ ਘੱਟ ਅੰਨ-ਜਲ ਖਾ ਕੇ ਇਸ ਸ਼ਕਤੀ ਨੂੰ ਘੱਟ ਪੈਦਾ ਹੋਣ ਦੇਣ ਦੀ ਦਿਸ਼ਾ ਵੱਲ ਕੰਮ ਕਰਨ ਵੱਲ ਵਧਿਆ ਅਤੇ ਜੋਗੀਆਂ ਜੰਗਮਾਂ ਦੀਆਂ ਡਾਰਾਂ ਦੀਆਂ ਡਾਰਾਂ ਦਿਖਾਈ ਦੇਣ ਲੱਗ ਪਈਆਂ। ਪਰੰਤੂ ਇਹ ਹੋਰ ਵੀ ਦੁਖਦ ਹਾਲਾਤ ਹਨ। ਗ੍ਰਿਹਸਤੀ ਵਿਅਕਤੀ ਤਾਂ

ਕਾਮ ਸ਼ਕਤੀ ਪੈਦਾ ਕਰਦਾ ਹੈ ਅਤੇ ਉਸ ਦਾ ਜ਼ਿਆਦਾਤਰ ਹਿੱਸਾ ਨਸ਼ਟ ਕਰ ਦਿੰਦਾ ਹੈ ਅਰਥਾਤ ਉਸ ਦੀ ਸ਼ਕਤੀ ਦਾ ਨਿਕਾਸ ਕਰਮ ਇੰਦਰੀਆਂ ਰਾਹੀਂ ਹੁੰਦਾ ਰਹਿੰਦਾ ਹੈ। ਹੁਣ ਸਵਾਲ ਇਹ ਹੈ ਕਿ ਜਿਸਦੀ ਸ਼ਕਤੀ ਬਾਹਰਮੁਖੀ ਹੋ ਕੇ ਬਾਹਰ ਜਾ ਕੇ ਖ਼ਤਮ ਹੋ ਰਹੀ ਹੈ ਉਸਦਾ ਰੁਖ ਤਾਂ ਅੰਦਰ ਮੋੜੇ ਜਾਣ ਦੀ ਸੰਭਾਵਨਾ ਹੈ ਪਰੰਤੂ ਜਿਹੜਾ ਇਸ ਸ਼ਕਤੀ ਨੂੰ ਨਾ ਬਣਨ ਦੇਣ ਲਈ ਹੀ ਕਾਮਰਕੋਸ਼ਾ ਕਰੀ ਬੈਠਾ ਹੈ ਉਸ ਦੀ ਅੰਤਰਮੁਖੀ ਯਾਤਰਾ ਦਾ ਤਾਂ ਕੋਈ ਸਵਾਲ ਹੀ ਨਹੀਂ ਉਠ ਸਕਦਾ। ਇਸ ਲਈ ਕਿਹਾ ਜਾ ਸਕਦਾ ਹੈ ਕਿ ਕਾਮਵਾਸ਼ਨਾ ਨੂੰ ਦਬਾਉਣ ਜਾਂ ਮਾਰ ਛੱਡਣ ਦਾ ਦਾਅਵਾ ਕਰਨ ਵਾਲੇ ਵਿਅਕਤੀ ਨਿਸ਼ਚਿਤ ਰੂਪ ਵਿਚ ਬੁਰੀ ਅਵਸਥਾ ਵਿਚੋਂ ਗੁਜ਼ਰ ਰਹੇ ਹਨ। ਗੁਰੂ ਗੋਬਿੰਦ ਸਿੰਘ ਜੀ ਅਤੇ ਸਿੱਖ ਧਰਮ ਕਿਸੇ ਨੂੰ ਅਜਿਹਾ ਵਿਅਕਤੀ ਹੋਣ ਦੀ ਸਲਾਹ ਨਹੀਂ ਦਿੰਦੇ ਅਤੇ ਗ੍ਰਹਿਸਤ ਧਰਮ ਦੀ ਪਾਲਣਾ ਦੀ ਪ੍ਰੇਰਨਾ ਦਿੰਦੇ ਹਨ। ਕਹਿਣ ਦੀ ਲੋੜ ਨਹੀਂ ਕਿ ਗੁਰੂ ਸਾਹਿਬ ਖੁਦ ਗ੍ਰਹਿਸਤੀ ਹਨ, ਉਹਨਾਂ ਦੇ ਚਾਰ ਸਾਹਿਬਜ਼ਾਦੇ ਸਨ ਜਿਹੜੇ ਤਤਕਾਲੀਨ ਸ਼ਾਸ਼ਕਾਂ ਦੁਆਰਾ ਸ਼ਹੀਦ ਕਰ ਦਿੱਤੇ ਗਏ ਸਨ। ਕਾਮ ਅਤੇ ਵਿਹਾਰ ਵਿੱਚ ਸਮਤੋਲ ਲਿਆਉਣ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚਰਿਤਰੋਪਾਖਿਆਨਾਂ ਦੀ ਰਚਨਾ ਕੀਤੀ ਅਤੇ ਇਹਨਾਂ ਦੇ ਦੁਆਰਾ ਕਾਮਵਾਸ਼ਨਾ ਦੀ ਤੀਬਰਤਾ, ਅਲਪ-ਦ੍ਰਿਸ਼ਟੀ, ਪ੍ਰਵੰਚਨਾ ਅਤੇ ਧੂਰਤਪੁਣੇ ਨੂੰ ਦਿਖਾਉਂਦੇ ਹੋਏ ਆਪਣੇ ਪੈਰੋਕਾਰਾਂ ਨੂੰ ਇਸ ਰਚਨਾ ਵਿੱਚ ਚੇਤਾਵਨੀਆਂ ਦਿੱਤੀਆਂ ਹਨ।

ਸੁਧ ਜਬ ਤੇ ਹਮ ਧਰੀ ਬਚ੍ਨ ਗੁਰ ਦਏ ਹਮਾਰੇ।
ਪੂਤ ਯਹੈ ਪ੍ਰਣ ਤੋਹਿ ਪ੍ਰਾਣ ਜਬ ਲਗ ਘਟ ਥਾਰੇ।
ਜਿਨ ਨਾਰੀ ਕੇ ਸੰਗ ਨੇਹੁ ਤੁਮ ਨੀਤ ਬਢਾਈਅਹੁ।
ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜਈਅਹੁ॥5॥
ਪਰ ਨਾਰੀ ਸੋ ਨੇਹੁ ਛੁਰੀ ਪੈਨੀ ਕਰ ਜਾਨਹੁ।
ਪਰ ਨਾਰੀ ਕੇ ਭਜੁ ਕਾਲ ਵਯਾਪਯੋ ਤਨ ਮਾਨਹੁ॥53॥ਚਰਿਤਰ 21
ਰੀਤਿ ਨ ਜਾਨਤ ਪ੍ਰੀਤ ਕੀ ਪੈਸਨ ਕੀ ਪ੍ਰਤੀਤਿ।
ਬਿੱਛੂ ਬਿਸੀਅਰ ਬੇਸਯਾ ਕਹਹੁ ਕਵਨ ਕੇ ਮੀਤ॥ਚਰਿਤਰ 16
ਚੰਚਲਾਨ ਕੇ ਚਰਿਤਰ ਕੋ ਚੀਨ ਸਕਤ ਨਹਿ ਕੋਇ।
ਬ੍ਰਹਮਾ ਬਿਸਨੁ ਰੁਦ੍ਰਾਦਿ ਸਭ ਸੁਰਪਤਿ ਕੋਊ ਹੋਇ॥ਚਰਿਤਰ 215॥

ਇੱਕ ਗੱਲ ਹੋਰ ਵੀ ਧਿਆਨ ਦੇਣ ਯੋਗ ਹੈ ਕਿ ਇਸਤਰੀਆਂ ਦੇ ਅੰਨ੍ਹੇ ਕਾਮੁਕ ਰੂਪਾਂ ਦਾ ਵਰਣਨ ਕਰਨ ਵਾਲੀਆਂ ਕਹਾਣੀਆਂ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ 'ਚਰਿਤ੍ਰ' ਸ਼ਬਦ ਨਾਲ ਸੰਬੋਧਿਤ ਕੀਤਾ ਹੈ। ਮੱਧ ਕਾਲੀ ਸਾਹਿਤ ਵਿਚ ਸਾਨੂੰ ਦੋ ਤਰ੍ਹਾਂ ਦੇ ਕਾਵਿ-ਰੂਪ ਦਿਖਾਈ ਦਿੰਦੇ ਹਨ। ਪਹਿਲੇ ਚਰਿਤਕਾਵਿ ਅਤੇ ਦੂਜਾ ਲੀਲਾ ਕਾਵਿ। ਚਰਿਤ੍ਰ-ਕਾਵਿ (ਰਾਮ ਚਰਿਤ੍ਰਮਾਨਸ, ਸੁਦਾਮਾ ਚਰਿਤ ਵਰਗੀਆਂ) ਉਹ ਰਚਨਾਵਾਂ ਹਨ ਜਿਨ੍ਹਾਂ ਵਿੱਚ ਕੋਈ ਨਾ ਕੋਈ ਸਿੱਖਿਆ ਉਪਯੋਗਤਾਵਾਦੀ ਦ੍ਰਿਸ਼ਟੀਕੋਣ ਨੂੰ ਧਿਆਨ ਵਿੱਚ ਰੱਖ ਕੇ ਦਿੱਤੀ ਜਾਂਦੀ ਹੈ। ਇਸ ਤਰ੍ਹਾਂ ਦੀਆਂ ਰਚਨਾਵਾਂ ਉਪਯੋਗੀ ਤਾਂ ਅਵੱਸ਼ ਹੀ ਹੁੰਦੀਆਂ ਹਨ ਪਰੰਤੂ ਉਹਨਾਂ

ਵਿੱਚ ਸਿਰਜਨਾਤਮਕ ਤੱਤਾਂ ਦਾ ਹੋਣਾ ਕੋਈ ਬਹੁਤ ਜ਼ਰੂਰੀ ਨਹੀਂ ਹੁੰਦਾ। ਸਿਰਜਨ ਅਤੇ ਨਿਰਮਾਣ ਦਾ ਅੰਤਰ ਹੀ ਇਹ ਹੈ ਕਿ ਸਿਰਜਨਾ ਇਕ ਲੀਲ੍ਹਾ ਹੈ, ਇਕ ਖੇਡ ਹੈ ਜਿਸ ਵਿਚ ਖੇਡ ਖੇਡ ਵਿੱਚ ਸਭ ਕੁਝ ਪ੍ਰਾਪਤ ਹੋ ਜਾਂਦਾ ਹੈ। ਲੀਲ੍ਹਾ ਵਿਚ ਕਿਸੇ ਭੌਤਿਕ ਸੁੱਖ ਦੀ ਉਡੀਕ ਨਹੀਂ ਹੁੰਦੀ ਪਰੰਤੂ ਨਿਰਮਾਣ ਵਿੱਚ ਇਹ ਤੱਥ ਨਹੀਂ ਢੁਕ ਸਕਦਾ। ਨਿਰਮਾਣ ਨਿਸਚਿਤ ਰੂਪ ਵਿਚ ਉਪਯੋਗਿਤਾਵਾਦ ਦੇ ਆਧਾਰ ਤੇ ਖੜ੍ਹਾ ਹੁੰਦਾ ਹੈ। ਅਸੀਂ ਕੱਪੜਾ, ਕਾਰ, ਮਕਾਨ, ਬਣਾਉਂਦੇ ਖਰੀਦਦੇ ਹਾਂ ਤਾਂ ਲੀਲ੍ਹਾ ਜਾਂ ਖੇਡ ਲਈ ਨਹੀਂ ਬਲਕਿ ਅਜਿਹਾ ਸਭ ਉਪਯੋਗਿਤਾ ਨੂੰ ਧਿਆਨ ਵਿਚ ਰੱਖ ਕੇ ਹੀ ਕੀਤਾ ਜਾਂਦਾ ਹੈ। ਪਰੰਤੂ ਵੀਣਾ-ਵਾਦਨ ਜਾਂ ਤਬਲਾ-ਵਾਦਨ ਅਥਵਾ ਗਾਇਨ ਇਕ ਆਤਮਿਕ ਅਨੰਦ ਲਈ ਕੀਤਾ ਸੁਣਿਆ ਜਾਂਦਾ ਹੈ ਅਤੇ ਇਸ ਕਿਰਿਆ ਦੇ ਦੌਰਾਨ ਹੀ ਸਾਨੂੰ ਆਤਮਿਕ ਸੁਖ ਦੀ ਪ੍ਰਾਪਤੀ ਹੋ ਜਾਂਦੀ ਹੈ। ਨਿਰਮਾਣ ਕਾਰਜ ਵਿੱਚ ਦਿਮਾਗੀ ਕਸਰਤ ਦੀ ਲੋੜ ਪੈਂਦੀ ਹੈ ਜਦ ਕਿ ਸਿਰਜਨਾ ਵਾਸਤੇ ਹਿਰਦੇ ਦੀ ਭਾਵੁਕਤਾ ਦੀ ਵਧੇਰੇ ਵਰਤੋਂ ਹੁੰਦੀ ਹੈ। ਸ਼ਾਇਦ ਇਸੇ ਲਈ ਰੱਬ ਨੂੰ ਵੀ ਨਿਰਮਾਤਾ ਨਾ ਕਹਿ ਕੇ ਸਿਰਜਨਹਾਰ ਕਿਹਾ ਜਾਂਦਾ ਹੈ ਕਿਉਂਕਿ ਇਹ ਜਗਤ ਉਸ ਦੀ ਖੇਡ ਹੈ ਲੀਲ੍ਹਾ ਹੈ। ਨਿਰਮਾਣ ਅਤੇ ਸਿਰਜਨ ਵੱਖ-ਵੱਖ ਕਲਾਵਾਂ ਹੁੰਦੀਆਂ ਹੋਈਆਂ ਵੀ ਇਕ ਦੂਜੇ ਦੀ ਪੂਰਕ ਵੀ ਹੋ ਸਕਦੀਆਂ ਹਨ ਅਤੇ ਜੀਵਨ ਨੂੰ ਪੂਰਨ ਸੰਤੁਲਿਤ ਬਣਾ ਸਕਦੀਆਂ ਹਨ। ਭਾਰਤੀ ਚਿੰਤਨ ਦੇ ਇਤਿਹਾਸ ਵਿਚ ਵੀ ਇਹ ਸਪੱਸ਼ਟ ਹੈ ਕਿ ਅਸੀਂ ਰਾਮ ਦੇ ਜੀਵਨ ਨੂੰ ਚਰਿਤ ਕਹਿੰਦੇ ਹਾਂ ਅਤੇ ਕ੍ਰਿਸ਼ਨ ਦੇ ਜੀਵਨ ਨੂੰ ਲੀਲ੍ਹਾ ਦੇ ਰੂਪ ਵਿੱਚ ਜਾਣਦੇ ਹਾਂ। ਰਾਮ ਦੇ ਜੀਵਨ ਤੋਂ ਸਾਨੂੰ ਵਿਹਾਰਕ ਜੀਵਨ ਦੀ ਮਰਿਆਦਾ, ਗੰਭੀਰਤਾ ਦੀ ਸਿੱਖਿਆ ਅਤੇ ਕ੍ਰਿਸ਼ਨ ਜੀ ਦੇ ਜੀਵਨ ਤੋਂ ਜੀਵਨ ਨੂੰ ਸਹਿਜ ਰੂਪ ਵਿਚ ਲੀਲ੍ਹਾ ਰੂਪ ਵਿੱਚ ਜੀਣ ਦੀ ਸਿੱਖਿਆ ਮਿਲਦੀ ਹੈ। ਏਥੇ ਫਿਲਹਾਲ ਇੰਨਾ ਹੀ ਸਮਝਣਾ ਕਾਫੀ ਹੈ ਕਿ ਗੁਰੂ ਗੋਬਿੰਦ ਸਿੰਘ ਦੁਆਰਾ ਰਚਿਤ ਚਰਿਤ੍ਰੋਪਾਖਿਆਨ ਜੀਵਨ ਦੇ ਵਿਭਿੰਨ ਦ੍ਰਿਸ਼ਟੀਕੋਣਾਂ, ਦੁਸਸਾਹਸਿਕ ਕਿਰਦਾਰਾਂ ਅਤੇ ਕਾਮਸ਼ਕਤੀ ਦੇ ਗੰਭੀਰ ਪਲਾਂ ਦੇ ਪ੍ਰਤੀ ਸਾਵਧਾਨ ਕਰਨ ਵਾਲੀ ਰਚਨਾ ਹੈ ਜਿਸ ਨੂੰ ਸੁੱਧਾ ਉਪਯੋਗਿਤਾਵਾਦ ਨੂੰ ਧਿਆਨ ਵਿਚ ਰੱਖ ਕੇ ਲਿਖਿਆ ਗਿਆ ਹੈ। ਇਹੋ ਗੱਲ 'ਚੰਡੀ ਚਰਿਤ੍ਰਾਂ' ਉੱਤੇ ਵੀ ਲਾਗੂ ਹੋ ਸਕਦੀ ਹੈ। ਇਹ ਠੀਕ ਹੈ ਕਿ ਤ੍ਰਿਆ ਚਰਿਤ੍ਰਾਂ ਵਿੱਚ ਕਥਿਤ ਤੌਰ ਤੇ ਕੁਝ ਅਸ਼ਲੀਲ ਸ਼ਬਦਾਂ ਦੀ ਵਰਤੋਂ ਹੋਈ ਮੰਨੀ ਜਾਂਦੀ ਹੈ ਪਰ ਇਹ ਅਸ਼ਲੀਲਤਾ ਫਿਰ ਵੀ ਰੋਜ਼ ਸਿਨਮਿਆਂ ਅਤੇ ਟੈਲੀਵਿਜ਼ਨ ਤੇ ਵਿਖਾਈ ਜਾਣ ਵਾਲੀ ਅਸ਼ਲੀਲਤਾ ਦੇ ਮੁਕਾਬਲੇ ਕੁਝ ਵੀ ਨਹੀਂ। ਗੁਰੂ ਗੋਬਿੰਦ ਸਿੰਘ ਅਧਿਆਤਮਿਕ ਸੰਨਿਆਸੀਆਂ ਦੀ ਜਮਾਤ ਖੜ੍ਹੀ ਕਰਨ ਦੇ ਹੱਕ ਵਿਚ ਨਹੀਂ ਸਨ ਜਿਨ੍ਹਾਂ ਨੂੰ ਜਦੋਂ ਚਾਹੋ ਬਲਾਤਕਾਰ ਜਾਂ ਫਿਰ ਕਿਸੇ ਹੋਰ ਸ਼ੋਸ਼ਣ ਦਾ ਸ਼ਿਕਾਰ ਬਣਾਇਆ ਜਾ ਸਕੇ। ਖਾਲਸਾ, ਜੀਵਨ ਦੀਆਂ ਸੱਚਾਈਆਂ ਨਾਲ ਜੂਝਣ ਲਈ ਤਿਆਰ ਕੀਤੀ ਕੌਮ ਹੈ ਇਹ ਗੱਲ ਇਕ ਅਟੱਲ ਸਚਾਈ ਹੈ।

*****

# ਦਸਮ ਗ੍ਰੰਥ ਵਿਸ਼ਾ ਵਸਤੂ : ਇਕ ਦ੍ਰਿਸ਼ਟੀਕੋਣ

ਡਾ. ਗੁਰਨੇਕ ਸਿੰਘ ਪਟਿਆਲਾ

ਸਿੱਖ ਪੰਥ ਵਿੱਚ ਦੋ ਗ੍ਰੰਥਾਂ ਦੀ ਭੂਮਿਕਾ ਅਤਿ ਮਹੱਤਵਪੂਰਨ ਹੈ। ਪਹਿਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦੂਸਰਾ ਦਸਮ ਗ੍ਰੰਥ। ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਪੰਥ ਨੂੰ ਸਦੀਵਤਾ ਲਈ ਗੁਰੂ ਗ੍ਰੰਥ ਨੂੰ ਗੁਰੂ ਮੰਨਣ ਦਾ ਆਦੇਸ਼ ਦੇ ਕੇ ਗੁਰੂ ਅਤੇ ਪੰਥ ਦਾ ਸਿਧਾਂਤ ਪ੍ਰਸਤੁਤ ਕਰ ਦਿੱਤਾ। ਜਿਸ ਤਰ੍ਹਾਂ ਪਰੰਪਰਾ ਵਿੱਚ ਇਸ ਦਾ ਜ਼ਿਕਰ ਹੈ ਅਤੇ ਕੇਸਰ ਸਿੰਘ ਛਿੱਬਰ ਵੀ ਇਸ ਗੱਲ ਦਾ ਜ਼ਿਕਰ ਕਰਦੇ ਹਨ ਕਿ ਸਿੱਖਾਂ ਦੇ ਇਹ ਕਹਿਣ ਤੇ ਕਿ ਦਸਮ ਗ੍ਰੰਥ ਨੂੰ ਆਦਿ ਗ੍ਰੰਥ ਨਾਲ ਮਿਲਾ ਦਿੱਤਾ ਜਾਵੇ ਤਦ ਗੁਰੂ ਗੋਬਿੰਦ ਸਿੰਘ ਨੇ ਇਸ ਸੰਬੰਧੀ ਛਿੱਬਰ ਦੇ ਸ਼ਬਦਾਂ ਵਿੱਚ ਇਸ ਦੇ ਉਦੇਸ਼ ਬਾਰੇ ਨਿਮਨ ਆਦੇਸ਼ ਦਿੱਤਾ

ਛੋਟਾ ਗ੍ਰੰਥ ਜੀ ਜਨਮੇ ਸਾਹਿਬ ਦਸਵੇਂ ਪਾਤਸ਼ਾਹ ਕੇ ਧਾਮ।
ਸੰਮਤ ਸਤਾਰਾਂ ਸੈ ਪਚਵੰਜਾ ਬਹੁਤ ਖਿਡਾਵੇ ਲਿਖਾਰੀ ਨਾਮ।
ਸਾਹਿਬ ਨੂੰ ਪਿਆਰਾ ਆਪਣੀ ਹੱਥੀਂ ਲਿਖਿਆ ਤੇ ਖਿਡਾਇਆ।
ਸਿਖਾਂ ਕੀਤੀ ਅਰਦਾਸਾ ਜੀ ਨਾਲਿ ਚਾਹੀਏ ਮਿਲਾਇਆ।223
ਬਚਨ ਕੀਤਾ, ਗ੍ਰੰਥ ਹੈ ਉਹ, ਇਸ ਅਸਾਡੀ ਖੇਡ ਹੈ।224

ਸੋ ਇਸ (ਬੰਸਾਵਲੀਆਂ ਕੇਸਰ ਸਿੰਘ ਛਿੱਬਰ) ਤੋਂ ਸਪੱਸ਼ਟ ਹੈ ਕਿ ਗੁਰੂ ਕੇਵਲ ਗੁਰੂ ਗ੍ਰੰਥ ਸਾਹਿਬ ਹੈ ਇਸ ਦਾ ਦਰਜਾ ਗੁਰੂ ਦੇ ਸਮਾਨ ਨਹੀਂ ਹੈ। ਇਹ ਗੁਰੂ ਗੋਬਿੰਦ ਸਿੰਘ ਜੀ ਦੇ ਮਨ ਦੀ ਮੌਜ ਵਿੱਚੋਂ ਉਪਜਿਆ ਇੱਕ ਅਤਿ ਮਹੱਤਵਪੂਰਨ ਗ੍ਰੰਥ ਹੈ ਜਿਸ ਦੀ ਪੰਥ ਵਿੱਚ ਬਹੁਤ ਮਹਾਨਤਾ ਅਤੇ ਮਹੱਤਤਾ ਕਾਇਮ ਰਹੀ ਹੈ।

ਇਸ ਗ੍ਰੰਥ ਨੂੰ ਵਿਚਾਰਨ ਤੋਂ ਪਹਿਲਾਂ ਇਹ ਵਿਚਾਰਨਾ ਅਪ੍ਰਸੰਗਿਕ ਨਹੀਂ ਹੈ ਕਿ ਦਸਮੇਂ ਗੁਰੂ, ਗੁਰੂ ਗੋਬਿੰਦ ਸਿੰਘ ਜੀ ਦਸਾਂ ਗੁਰੂਆਂ ਦੀ ਲੜੀ ਵਿੱਚ ਦਸਮੇ ਥਾਂ ਤੇ ਮੌਜੂਦ ਸਨ, ਜਿਨ੍ਹਾਂ ਦੇ ਸਰੀਰ ਭਾਵੇ ਵੱਖ-ਵੱਖ ਸਨ ਪਰ ਜੋਤ ਉਹੋ ਬਿਰਾਜਮਾਨ ਸੀ। ਜਿਸਦੀ ਗਵਾਹੀ ਗੁਰੂ ਗ੍ਰੰਥ ਸਾਹਿਬ ਵਿਚੋਂ ਭਲੀਭਾਂਤ ਮਿਲਦੀ ਹੈ। *ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥* ਇਸੇ ਵਿਚਾਰ ਦੀ ਪੁਸ਼ਟੀ ਗੁਰੂ ਗੋਬਿੰਦ ਸਿੰਘ ਵੀ ਆਪਣੀ ਰਚਨਾ ਬਚਿਤ੍ਰ ਨਾਟਕ ਵਿੱਚ ਕਰਦੇ ਹੋਏ ਲਿਖਦੇ ਹਨ:

ਸ੍ਰੀ ਨਾਨਕ ਅੰਗਦਿ ਕਰ ਮਾਨਾ। ਅਮਰ ਦਾਸ ਅੰਗਦ ਪਹਿਰਾਨਾ।
ਅਮਰਦਾਸ ਰਾਮਦਾਸ ਕਹਾਯੋ। ਸਾਧਨ ਲਖਾ ਮੂੜ ਨਹਿਪਾਯੋ।
ਭਿੰਨ ਭਿੰਨ ਸਭਹੂੰ ਕਰਿ ਜਾਨਾ। ਏਕ ਰੂਪ ਕਿਨਹੂੰ ਪਹਿਚਾਨਾ।
ਜਿਸ ਜਾਨਾ ਤਿਸ ਹੀ ਸਿਧਿ ਪਾਈ। ਬਿਨ ਸਮਝੇ ਸਿਧਿ ਹਾਥਿ ਨ ਆਈ।(ਅੰ:142)

ਜਿਥੇ ਗੁਰੂ ਗ੍ਰੰਥ ਸਾਹਿਬ ਦਾ ਮੁੱਖ ਉਪਦੇਸ਼ ਅਧਿਆਤਮਕ ਹੈ ਉਥੇ ਦਸਮ ਗ੍ਰੰਥ ਦਾ

ਉਪਦੇਸ਼ ਸੰਸਾਰਿਕ ਹੈ। ਭਾਵ ਕਿ ਸੰਸਾਰ ਵਿਚ ਮਨੁੱਖ ਨੇ ਕਿਵੇਂ ਰਹਿਣਾ ਹੈ ਅਤੇ ਅਸੁਰੀ ਸ਼ਕਤੀਆਂ ਦਾ ਮੁਕਾਬਲਾ ਕਿਵੇਂ ਕਰਨਾ ਹੈ। ਜਿੱਥੇ ਗੁਰੂ ਗ੍ਰੰਥ ਵਿੱਚ ਪਰਮਾਤਮਾ ਦੇ ਜਲਾਲੀ ਰੂਪ ਦੀ ਮਹੱਤਤਾ ਹੈ ਉਥੇ ਦਸਮ ਗ੍ਰੰਥ ਵਿਚ ਪਰਮਾਤਮਾ ਦੇ ਜਲਾਲੀ ਰੂਪ ਨੂੰ ਪ੍ਰਸਤੁਤ ਕੀਤਾ ਗਿਆ ਹੈ ਤਾਂ ਕਿ ਹਿੰਦੁਸਤਾਨੀ ਸਵੈਮਾਣ ਖੋ ਚੁੱਕੀ, ਸੁੱਤੀ ਹੋਈ, ਨਿਮਾਣੀ ਅਤੇ ਨਿਗੁਣੀ ਜਨਤਾ ਨੂੰ ਹਲੂਣ ਕੇ ਜ਼ੁਲਮ ਸਿਤਮ ਦੇ ਵਿਰੁੱਧ ਖੜ੍ਹਾ ਕੀਤਾ ਜਾ ਸਕੇ। ਇਸੇ ਲਈ ਗੁਰੂ ਗ੍ਰੰਥ ਵਿੱਚ ਪਰਮੇਸ਼ਰ ਦੀ ਪੂਜਾ, ਸਿਮਰਨ, ਭਜਨ ਉਤੇ ਭਰਪੂਰ ਜ਼ੋਰ ਦਿੱਤਾ ਗਿਆ ਹੈ ਤਾਂ ਕਿ ਬਲਹੀਨ ਜਨਤਾ ਵਿੱਚ ਅਧਿਆਤਮਕ ਬਲ ਪੈਦਾ ਕੀਤਾ ਜਾ ਸਕੇ। ਮਾਨਵਹੀਣ ਮਨੁੱਖ ਆਤਮਕ ਬਲ ਨਾਲ ਭਰਪੂਰ ਹੋ ਕੇ ਜ਼ੁਲਮ ਦੇ ਸਨਮੁੱਖ ਛਾਤੀ ਤਾਣ ਕੇ ਖੜ੍ਹਾ ਹੋ ਸਕੇ। ਇਸ ਲਈ ਗੁਰੂ ਗੋਬਿੰਦ ਸਿੰਘ ਨੇ ਆਪਣੀ ਰਚਨਾ ਵਿੱਚ ਵਿਸ਼ੇਸ਼ ਕਿਸਮ ਦੀ ਬੋਲੀ ਅਤੇ ਸ਼ੈਲੀ ਦਾ ਪ੍ਰਯੋਗ ਕੀਤਾ ਹੈ ਤਾਂ ਕਿ ਬੀਰ ਰਸ ਦਾ ਸੰਚਾਰਨ ਲਈ ਗੁਰੂ ਗ੍ਰੰਥ ਸਾਹਿਬ ਤੋਂ ਅਲਗ ਨਾਮਾਂ ਦੀ ਵਰਤੋਂ ਕੀਤੀ ਹੈ ਜਿਵੇਂ ਭਗਉਤੀ, ਮਹਾਂਕਾਲ, ਖੜਗ, ਤੇਗ, ਖੜਗਕੇਤੂ, ਅਸਿਧੁਜ ਆਦਿ। ਜਦੋਂਕਿ ਇਸਦੇ ਵਿਪਰੀਤ ਗੁਰਬਾਣੀ ਵਿੱਚ ਰਾਮ, ਰਘੁਨਾਥ, ਮੁਰਾਰਿ, ਗੋਪਾਲ, ਮਾਧਉ ਆਦਿ ਨਾਵਾਂ ਦੀ ਵਰਤੋਂ ਮਿਲਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਦੇਸ਼ ਦੀ ਜਨਤਾ ਵਿੱਚ ਸਵੈਮਾਣ ਅਤੇ ਮਨੁੱਖ ਦਾ ਜਜ਼ਬਾ ਭਰਨ ਅਤੇ ਜੰਜ਼ੀਰਾਂ ਤੋੜਨ ਲਈ ਪਰਮ ਸੱਤਾ ਭਾਵ ਪਰਮਾਤਮਾ ਨੂੰ ਸ਼ਕਤੀ ਭਰਪੂਰ ਨਾਵਾਂ ਜਾਂ ਸ਼ਬਦਾਂ ਰਾਹੀਂ ਯਾਦ ਕੀਤਾ ਹੈ। ਅਜਿਹਾ ਸ਼ਾਇਦ ਹਿੰਦੁਸਤਾਨ ਦੇ ਸਾਹਿਤਕ ਇਤਿਹਾਸ ਵਿੱਚ ਪਹਿਲੀ ਵਾਰ ਹੋਇਆ ਹੈ ਕਿਉਂਕਿ ਇਸ ਤੋਂ ਪਹਿਲਾਂ ਸ਼ਿੰਗਾਰਮਈ ਸਾਹਿਤ ਉਪਲਬਧ ਸੀ ਜਿਸ ਦਾ ਉਦੇਸ਼ ਉਪਰੋਕਤ ਤੋਂ ਅਲੱਗ ਕਿਸਮ ਦਾ ਸੀ।

ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਜੋਤਿ ਦੀ ਏਕਤਾ ਦੀ ਲੜੀ ਵਿੱਚ ਦਸਮੇਂ ਥਾਂ ਤੇ ਸਿੱਖ ਪੰਥ ਦੀ ਅਧਿਆਤਮਕ ਅਤੇ ਸੰਸਾਰਿਕ ਅਗਵਾਈ ਲਈ ਇਸ ਗ੍ਰੰਥ ਦੀ ਰਚਨਾ ਕੀਤੀ ਹੈ। ਇਹੋ ਕਾਰਨ ਹੈ ਕਿ ਇਹ ਗ੍ਰੰਥ ਹੁਣ ਤੱਕ ਪ੍ਰਮੁੱਖ ਥਾਵਾਂ ਤੋਂ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਪ੍ਰਕਾਸ਼ ਵੀ ਹੁੰਦਾ ਰਿਹਾ ਹੈ ਅਤੇ ਅਜੇ ਤੱਕ ਵੀ ਹੋ ਰਿਹਾ ਹੈ। ਇਸ ਦੀ ਰਚਨਾ ਅਤੇ ਸੰਕਲਨ ਤੋਂ ਲੈ ਕੇ ਇਸ ਬਾਰੇ ਕਿਸੇ ਕਿਸਮ ਦਾ ਮਤਭੇਦ ਜਾਂ ਵਾਦ-ਵਿਵਾਦ ਨਹੀਂ ਸੀ। ਪ੍ਰੰਤੂ ਸਿੰਘ ਸਭਾ ਦੇ ਹੋਂਦ ਵਿੱਚ ਆਉਣ ਉਪਰੰਤ ਇਸ ਬਾਰੇ ਵਿਵਾਦ ਆਰੰਭ ਹੋਇਆ ਸੀ। ਇਸੇ ਲਈ ਇਸ ਵਿਵਾਦ ਨੂੰ ਖ਼ਤਮ ਕਰਨ ਲਈ ਗੁਰਮਤਿ ਗ੍ਰੰਥ ਪ੍ਰਚਾਰਕ ਸਭਾ ਅੰਮ੍ਰਿਤਸਰ ਨੇ ਇਸ ਗ੍ਰੰਥ ਦੀਆਂ 32 ਬੀੜਾਂ ਇਕੱਠੀਆਂ ਕਰਵਾ ਕੇ ਇਸਦੇ ਪਾਠਾਂਤਰਾਂ ਨੂੰ ਸਪੱਸ਼ਟ ਕੀਤਾ ਅਤੇ ਆਪਣੀ ਰਿਪੋਰਟ 1897 ਵਿੱਚ ਪ੍ਰਕਾਸ਼ਿਤ ਕੀਤੀ ਸੀ। ਜੇਕਰ ਇਸ ਤਰ੍ਹਾਂ ਕਹਿ ਲਈਏ ਕਿ ਵੀਹਵੀਂ ਸਦੀ ਦੇ ਅਰੰਭ ਵਿੱਚ ਇਸ ਬਾਰੇ ਵਿਵਾਦ ਉਤਪੰਨ ਹੋਇਆ ਤਾਂ ਇਹ ਗਲਤ ਨਹੀਂ ਹੋਵੇਗਾ। ਇਸ ਵਿਵਾਦ ਪਿਛੇ ਕਿ ਇਕ ਪਰਮੁਖ ਭਾਵਨਾ ਕੰਮ ਕਰਦੀ ਸੀ ਜੋ ਅੱਜ ਵੀ ਇਸੇ ਤਰ੍ਹਾਂ ਸਤਰਕ ਹੋ ਕੇ ਕੰਮ ਕਰ ਰਹੀ ਹੈ ਅਤੇ ਕੁਝ ਅਖੌਤੀ ਸਿੱਖ ਵਿਦਵਾਨ ਇਸ ਵਿਵਾਦ ਪਿਛੇ ਕੰਮ ਕਰ ਰਹੀ ਭਾਵਨਾ ਨੂੰ

ਨਹੀਂ ਸਮਝਦੇ ਹੋਏ ਇਸ ਨੂੰ ਰੱਦ ਕਰਨ ਉਤੇ ਤੁਲੇ ਹੋਏ ਹਨ ਕਿਉਂਕਿ ਵਿਸ਼ੇਸ਼ ਕਰਕੇ ਇਸ ਗ੍ਰੰਥ ਨੇ ਸਿੱਖ ਪੰਥ ਦੀ ਸੰਸਾਰਿਕ ਅਗਵਾਈ ਕਰਨੀ ਹੈ ਅਤੇ ਜਲਾਲ ਰੂਪ ਨੂੰ ਉਜਾਗਰ ਕਰਨਾ ਹੈ ਜਦੋਂਕਿ ਕੁਝ ਇਕ ਸ਼ਕਤੀਆਂ ਨੂੰ ਮੁਆਫ਼ਿਕ ਨਹੀਂ ਹੈ। ਇਸ ਲਈ ਵਿਵਾਦ ਖੜ੍ਹਾ ਕਰਕੇ ਅਜਿਹੇ ਮਹੱਤਵਪੂਰਨ ਗ੍ਰੰਥ ਦੇ ਉਪਦੇਸ਼ ਤੋਂ ਦੂਰ ਰਖਣ ਵਿੱਚ ਰਚਿਤ ਹਨ। ਪਰ ਅਫ਼ਸੋਸ ਹੈ ਕਿ ਅਜਿਹਾ, ਇਸ ਤਰ੍ਹਾਂ ਦੀਆਂ ਸ਼ਕਤੀਆਂ ਦੇ ਢਹੇ ਚੜ੍ਹ ਕੇ ਕੁਝ ਅਖੌਤੀ ਅਤੇ ਬੌਣੀ ਕਿਸਮ ਦੇ ਵਿਦਵਾਨ ਘਿਨਾਉਣਾ ਕੰਮ ਕਰਨ ਲਈ ਉਨ੍ਹਾਂ ਸ਼ਕਤੀਆਂ ਦੇ ਮੋਹਰੇ ਬਣੇ ਹੋਏ ਹਨ ਜੋ ਆਪਣੇ ਉਦੇਸ਼ ਵਿਚ ਸਫ਼ਲ ਹੋ ਰਹੀਆਂ ਹਨ। ਅਜਿਹੇ ਅਖੌਤੀ ਵਿਦਵਾਨਾਂ ਨੂੰ ਖਾਲਸਾ ਪੰਥ ਨੂੰ ਪੰਥ ਵਿਚੋਂ ਖ਼ਾਰਜ ਕਰਨਾ ਚਾਹੀਦਾ ਹੈ ਤਾਂ ਕਿ ਉਹ ਆਪਣੇ ਮਿਸ਼ਨ ਵਿਚ ਸਫ਼ਲ ਨਾ ਹੋ ਸਕਣ ਅਤੇ ਉਨ੍ਹਾਂ ਨੂੰ ਮੂੰਹ ਦੀ ਖਾਣੀ ਪਵੇ।

ਇਥੇ ਜ਼ਰੂਰੀ ਹੈ ਕਿ ਅਕਾਲ ਤਖ਼ਤ ਜਾਂ ਸਮੁੱਚਾ ਸਿਖ ਪੰਥ ਅਜੇਹੀਆਂ ਸ਼ਕਤੀਆਂ ਦਾ ਡਟ ਕੇ ਮੁਕਾਬਲਾ ਕਰੇ ਅਤੇ ਇਨ੍ਹਾਂ ਨੂੰ ਭਾਂਜ ਦੇਵੇ। ਦੂਸਰੇ ਪਾਸੇ ਸਿੱਖ ਪੰਥ ਨੂੰ ਵੀ ਅਕਾਲ ਤਖ਼ਤ ਦੇ ਮਾਣ-ਸਨਮਾਨ ਨੂੰ ਦ੍ਰਿਸ਼ਟੀਗੋਚਰ ਰੱਖਦੇ ਹੋਏ ਅਕਾਲ ਤਖ਼ਤ ਦੇ ਹੁਕਮ ਪ੍ਰਤੀ ਨਮੋਮਸਤਕ ਹੋਣਾ ਚਾਹੀਦਾ ਹੈ ਤਾਂ ਕਿ ਅਕਾਲ ਤਖ਼ਤ ਦੀ ਸਰਵਉੱਚਤਾ ਸਦੀਵਤਾ ਲਈ ਕਾਇਮ ਰਹਿ ਸਕੇ।

ਇਹ ਸਮੁੱਚੀ ਦ੍ਰਿਸ਼ਟਮਾਣ ਰਚਨਾ ਅਤੇ ਅਖੰਡ ਪਾਸਾਰ ਉਸ ਪਰਮਾਤਮਾ ਦੀ ਰਚਨਾ ਹੈ ਜੋ ਪਰਾਭੌਤਿਕ ਵੀ ਹੈ ਅਤੇ ਜੋ ਇਸ ਦ੍ਰਿਸ਼ਟਮਾਣ ਜਗਤ ਵਿਚ ਬਿਰਾਜਮਾਨ ਵੀ ਹੈ। ਚਾਨਣ ਅਤੇ ਹਨੇਰੇ ਦਾ ਕਰਤਾ ਅਤੇ ਰਚਿਤਾ ਉਹੀ ਹੈ। ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥ ਰੂਪ ਜਿਸ ਦੇ ਦੋ ਪੱਖ ਹਨ ਸੰਚਾਰਤਾ ਅਤੇ ਕਰੂਪਤਾ। ਦੋਵੇਂ ਕਰਤੇ ਦੀ ਰਚਨਾ ਹੈ। ਇਸੇ ਲਈ ਜਾਪ ਨਾਮੀ ਬਾਣੀ ਵਿਚ ਗੁਰੂ ਗੋਬਿੰਦ ਸਿੰਘ ਜੀ ਫੁਰਮਾਉਂਦੇ ਹਨ: ਨਮੋ ਕਲਹ ਕਰਤਾ॥ ਨਮੋ ਸਾਂਤ ਰੂਪੇ॥

ਅੱਗੇ ਜਾ ਕੇ ਫੁਰਮਾਉਂਦੇ ਹਨ : ਨਮੋ ਅੰਧਕਾਰੇ॥ ਨਮੋ ਤੇਜ ਤੇਜੇ॥

ਇਸ ਤਰ੍ਹਾਂ ਵਿਚਾਰਿਆਂ ਵੀ ਇਹ ਰਚਨਾ ਦਸਮ ਪਾਤਸ਼ਾਹ ਦੀ ਸਿੱਧ ਹੁੰਦੀ ਹੈ। ਜੋ ਅਸ਼ਲੀਲਤਾ ਦੀ ਊਂਝ ਲਗਾ ਕੇ ਇਸ ਰਚਨਾ ਦਾ ਖੰਡਨ ਕਰਦੇ ਹਨ, ਭੁੱਲ ਵਿੱਚ ਇਸ ਕਰਕੇ ਹਨ ਕਿ ਰਚਨਹਾਰ ਨੇ ਬੇਅੰਤ ਕਿਸਮ ਦੀ ਅਤੇ ਵਿਭਿੰਨ ਕਿਸਮ ਦੀ ਰਚਨਾ ਕੀਤੀ ਹੈ। ਉਹ ਰਚਨਹਾਰ ਇਸ ਪੱਧਰ ਤੇ ਅਨੇਕਤਾ ਵਿੱਚ ਲੀਨ ਹੈ। ਅਸੀਂ ਸੰਸਾਰੀ ਪੱਧਰ ਤੇ ਆਪਣੀ ਬੁੱਧੀ ਅਤੇ ਸੋਚ ਅਨੁਸਾਰ ਕਿਸੇ ਵਸਤੂ ਨੂੰ ਜਾਣਨ ਦਾ ਯਤਨ ਕਰਦੇ ਹਾਂ। ਜਿਸ ਕਰਕੇ ਸਾਨੂੰ ਇਸ ਤਰ੍ਹਾਂ ਜਾਪਦਾ ਹੈ ਜੋ ਵਾਸਤਵ ਵਿੱਚ ਠੀਕ ਨਹੀਂ ਹੁੰਦਾ। ਸਾਨੂੰ ਗੁਰੂ ਜੀ ਦੇ ਦ੍ਰਿਸ਼ਟੀਕੋਣ ਤੋਂ ਉਸੇ vision (ਵਿਜ਼ਨ) ਤੋਂ ਦੇਖਣ ਦਾ ਯਤਨ ਕਰਨਾ ਚਾਹੀਦਾ ਹੈ। ਤਦ ਇਸ ਮਹਾਨ ਗ੍ਰੰਥ ਦੇ ਉਦੇਸ਼ ਦੀ ਸੋਝੀ ਪ੍ਰਾਪਤ ਹੋ ਸਕਦੀ ਹੈ। ਜਿਸ ਨੂੰ ਅਸੀਂ ਅਸ਼ਲੀਲਤਾ ਜਾਂ ਨਗਨਤਾ ਦਾ ਨਾਮ ਦਿੰਦੇ ਹਾਂ ਉਹ ਸਾਡੀ ਭੁੱਲ ਅਤੇ ਨਿਗੁਣੀ ਸਮਝ ਦਾ

ਸਿੱਟਾ ਹੁੰਦਾ ਹੈ ਕਿਉਂਕਿ ਸਮੇਂ, ਸਥਾਨ ਅਤੇ ਵਰਤੋਂ ਅਨੁਸਾਰ ਸ਼ਬਦਾਂ ਦੇ ਅਰਥ ਅਤੇ ਭੇਦ ਬਦਲਦੇ ਰਹਿੰਦੇ ਹਨ ਅਤੇ ਉਹੀ ਵਰਤੇ ਜਾਂਦੇ ਸ਼ਬਦ ਅਸ਼ਲੀਲਤਾ ਹੋ ਕੇ ਸਾਡੇ ਨਿੱਤ ਕਰਮ ਅਤੇ ਵਰਤੋਂ ਦਾ ਅੰਗ ਬਣ ਜਾਂਦੇ ਹਨ। ਉਦਾਹਰਣ ਦੇ ਤੌਰ ਤੇ ਹਿੰਦੀ ਵਿੱਚ ਵਰਤਿਆ ਜਾਂਦਾ ਸ਼ਬਦ ਜਿਸ ਦੀ ਵਰਤੋਂ ਯੂ.ਪੀ. ਵਿੱਚ ਹੁੰਦੀ ਹੈ ਉਹ ਹੈ ਲੜਕੀ ਲਈ ਲੌਂਡੀ ਅਤੇ ਲੜਕੇ ਲਈ ਲੌਂਡਾ। ਜੇਕਰ ਇਸੇ ਸ਼ਬਦ ਦੀ ਵਰਤੋਂ ਪੰਜਾਬ ਵਿੱਚ ਕੀਤੀ ਜਾਵੇ ਤਦ ਇਸ ਦਾ ਅਰਥ ਭਾਵ ਬਿਲਕੁਲ ਉਲਟ ਹੋਵੇਗਾ ਅਤੇ ਇਸ ਨੂੰ ਬਰਦਾਸ਼ਤ ਨਹੀਂ ਕੀਤਾ ਜਾਵੇਗਾ। ਹਿੰਦੂ ਮੱਤ ਵਿਚ ਲਿੰਗ ਦੀ ਪੂਜਾ ਹੁੰਦੀ ਹੈ ਜਿਥੇ ਚੇਤਨ ਅਤੇ ਅਵਚੇਤਨ ਪੱਧਰ ਤੇ ਅਸ਼ਲੀਲਤਾ ਦਾ ਨਾਮੋ ਨਿਸ਼ਾਨ ਨਹੀਂ ਹੈ। ਇਸੇ ਤਰ੍ਹਾਂ ਹੋਰ ਅਨੇਕਾਂ ਅਜਿਹੇ ਸ਼ਬਦ ਹਨ ਜੋ ਵਰਤੋਂ ਵਿਹਾਰ ਵਿੱਚ ਆਉਣ ਨਾਲ ਸਾਡੇ ਮਾਪਦੰਡਾਂ ਤੋਂ ਮੁਕਤ ਹੋ ਕੇ ਸਾਡੀ ਸੰਸਕ੍ਰਿਤੀ ਦੇ ਅੰਗ ਬਣ ਜਾਂਦੇ ਹਨ। ਇਸ ਤਰ੍ਹਾਂ ਸਾਡੇ ਅਨੁਸਾਰ ਅੰਕੀ ਹੋਈ ਅਸ਼ਲੀਲਤਾ ਗੁਰੂ vision (ਵਿਜ਼ਨ) ਵਿਚ ਕਿਤੇ ਥਾਂ ਹੀ ਨਹੀਂ ਰੱਖਦੀ ਕਿਉਂਕਿ ਗੁਰੂ ਜੀ ਇਕ ਵਿਸ਼ੇਸ਼ ਉਦੇਸ਼ ਨੂੰ ਸਨਮੁੱਖ ਰੱਖ ਕੇ ਰਚਨਾ ਕਰ ਰਹੇ ਸਨ।

ਇਸ ਗ੍ਰੰਥ ਦੀ ਰਚਨਾ ਪਿਛੇ ਇਕ ਪ੍ਰਮੁੱਖ ਵਿਚਾਰ ਕੰਮ ਕਰਦਾ ਸੀ ਕਿ ਗੁਰੂ ਜੀ ਧਰਮ ਦੀ ਸਥਾਪਤੀ ਕਰਨਾ ਚਾਹੁੰਦੇ ਸਨ ਅਤੇ ਭਲੇ ਧਾਰਮਿਕ ਵਿਰਸਾ ਦੀ ਰੱਖਿਆ ਕਰਨ ਦੇ ਉਦੇਸ਼ ਨੂੰ ਲੈ ਕੇ ਇਸ ਸੰਸਾਰ ਵਿੱਚ ਆਏ ਸਨ। ਗੁਰੂ ਫੁਰਮਾਣ ਹੈ:

ਧਰਮ ਚਲਾਵਨ ਸੰਤ ਉਬਾਰਨ। ਦੁਸਟ ਸਭਨ ਕੋ ਮੂਲ ਉਪਾਰਨ।

ਅੱਗੇ ਗੁਰੂ ਜੀ ਫੁਰਮਾਉਂਦੇ ਹਨ:

ਦਸਮ ਕਥਾ ਭਗਉਤ ਕੀ, ਭਾਖਾ ਕਰੀ ਬਨਾਇ।
ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੈ ਚਾਇ।

ਇਸ ਲਈ ਭਾਰਤੀ ਜਨਤਾ ਦੇ ਮਨ ਵਿੱਚ ਧਰਮ ਯੁੱਧ ਦਾ ਚਾਅ ਪੈਦਾ ਕਰਨ ਲਈ, ਧਰਮ ਦੀ ਬਹਾਲੀ ਅਤੇ ਬਰਕਰਾਰੀ ਹਿੱਤ ਇਸ ਗ੍ਰੰਥ ਦੀ ਰਚਨਾ ਗੁਰੂ ਜੀ ਨੇ ਕੀਤੀ ਸੀ। ਇਸੇ ਲਈ ਗੁਰੂ ਜੀ ਅਜੇਹੇ ਮਨੁੱਖ ਨੂੰ ਧੰਨ ਕਹਿੰਦੇ ਹਨ ਜੋ ਧਰਮ ਯੁੱਧ ਦਾ ਚਾਅ ਮਨ ਵਿੱਚ ਰੱਖ ਕੇ ਹਰੀ ਸਿਮਰਨ ਵਿੱਚ ਵਿਲੀਨ ਰਹਿੰਦਾ ਹੈ। ਗੁਰੂ ਜੀ ਫ਼ੁਰਮਾਉਂਦੇ ਹਨ:

ਧੰਨ ਜੀਓ ਤਿਹ ਕੋ ਜਗ ਮਹਿ ਮੁਖ ਤੇ ਹਰਿ ਚਿਤ ਮੈ ਬੁਧ ਬੀਚਾਰੈ।
ਦੇਹ ਅਨਿਤ ਨ ਨਿਤ ਰਹਿ ਜਸ ਨਾਵ ਚੜੈ ਭਵਸਾਗਰ ਤਾਰੈ।

ਇਸੇ ਉਦੇਸ਼ ਹਿੱਤ ਗੁਰੂ ਜੀ ਨੇ 24 ਅਵਤਾਰਾਂ ਦੀ ਕਥਾ ਦਾ ਵਰਨਣ ਆਪਣੇ ਢੰਗ ਨਾਲ ਕੀਤਾ। ਇਨ੍ਹਾਂ ਅਵਤਾਰਾਂ ਦੀਆਂ ਕਥਾ ਲਿਖਦੇ ਹੋਏ ਆਪਣਾ ਮੱਤ ਗੁਰੂ ਜੀ ਨਾਲ ਹੀ ਨਾਲ ਸਪੱਸ਼ਟ ਕਰਦੇ ਗਏ ਤਾਂ ਕਿ ਪਾਠਕ ਭੁਲੇਖਾ ਨਾ ਖਾ ਜਾਣ ਜਿਵੇਂ ਕਿ ਅਜੋਕੇ ਸਮੇਂ ਕੁਝ ਇਕ ਲੋਕ ਖਾ ਰਹੇ ਹਨ। ਜੋ ਕਹਿ ਰਹੇ ਹਨ ਕਿ ਗੁਰੂ ਜੀ ਅਵਤਾਰਾਂ ਦੀ ਪੂਜਾ ਉਤੇ

ਜ਼ੋਰ ਦਿੰਦੇ ਹਨ ਜੋ ਕਿ ਗੁਰਬਾਣੀ ਸਿਧਾਂਤ ਦੇ ਵਿਪਰੀਤ ਹੈ ਜਿਥੇ ਜ਼ਿਕਰ ਹੈ *ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ॥* ਤਰਕ ਠੀਕ ਹੈ ਪਰ ਗੁਰੂ ਸਿਧਾਂਤ ਜਾਂ ਟੂਕ ਜੋ ਇਨ੍ਹਾਂ ਅਵਤਾਰ ਵਰਨਣ ਕਥਾਵਾਂ ਵਿਚ ਹੈ ਨੂੰ ਸਮਝਣ ਤੋਂ ਬਿਨਾਂ ਹੀ ਇਹ ਵਿਦਵਾਨ ਆਪਣਾ ਨਿਰਣਾ ਦੇ ਦਿੰਦੇ ਹਨ ਜੋ ਗਲਤ ਹੈ। ਗੁਰੂ ਜੀ ਇਸ ਭੁਲੇਖੇ ਵਿੱਚੋਂ ਕੱਢਣ ਲਈ ਰਾਮ ਅਵਤਾਰ ਵਿਚ ਆਪਣਾ ਵਿਚਾਰ ਪ੍ਰਸਤੁਤ ਕਰਦੇ ਹਨ।

ਪਾਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਖ ਤਰੇ ਨਹੀ ਆਨਯੋ।
ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਯੋ।

ਇਸੇ ਤਰ੍ਹਾਂ ਕ੍ਰਿਸ਼ਨ ਕਥਾ ਲਿਖਦੇ ਹੋਏ ਸਪੱਸ਼ਟ ਤੌਰ ਤੇ ਲਿਖਦੇ ਹਨ:

ਮੈ ਨ ਗਨੇਸਹਿ ਪ੍ਰਿਥਮ ਮਨਾਊ। ਕਿਸਨ ਬਿਸਨ ਕਬਹੂੰ ਨਹ ਧਯਾਊ।
ਕਾਨ ਸੁਨੇ ਪਹਿਚਾਨ ਨ ਤਿਨਸੋ। ਲਿਵ ਲਾਗੀ ਮੋਰੀ ਪਗ ਇਨਸੋ।

ਆਪਣੇ ਇਸ਼ਟ ਦੀ ਸਪੱਸ਼ਟਤਾ ਕਰਦੇ ਹੋਏ ਅੱਗੇ ਲਿਖਦੇ ਹਨ:

ਮਹਾਕਾਲ ਰਖਵਾਰ ਹਮਾਰੋ। ਮਹਾਂ ਲੋਹ ਮੈਂ ਕਿੰਕਰ ਥਾਰੋ।

ਇਸੇ ਤਰ੍ਹਾਂ ਅਵਤਾਰਾਂ ਦਾ ਖੰਡਨ ਕਰਦੇ ਹੋਏ ਉਸ ਅਕਾਲ ਪੁਰਖ ਦੀ ਸ਼ਕਤੀ ਦਾ ਜ਼ਿਕਰ ਕਰਦੇ ਹੋਏ ਲਿਖਦੇ ਹਨ:

ਕਿਤੇ ਕ੍ਰਿਸ਼ਨ ਮੇ ਕੀਟ ਕੋਟੈ ਉਪਾਏ। ਉਬਾਰੇ ਗੜੇ ਫੇਰ ਮੇਟੇ ਬਨਾਏ।

ਫੇਰ ਅੱਗੇ ਜਾ ਕੇ ਲਿਖਦੇ ਹਨ:

ਏਕ ਸਿਵ ਭਏ ਏਕ ਗਏ ਏਕ ਫੇਰ ਭਏ।
ਰਾਮਚੰਦ ਕਿਸ਼ਨ ਕੇ ਅਵਤਾਰ ਭੀ ਅਨੇਕ ਹੈਂ।
ਬ੍ਰਹਮਾ ਔ ਬਿਸਨ ਕੇਤੇ ਬੇਦ ਔ ਪੁਰਾਨ ਕੇਤੇ।
ਸਿੰਮ੍ਰਿਤਿ ਸਮੂਹਨ ਕੇ ਹੁਇ ਹੁਇ ਬਿਤਾਏ ਹੈ।

ਅਗਰ ਗੁਰੂ ਜੀ ਅਵਤਾਰ ਵਿੱਚ ਵਿਸ਼ਵਾਸ ਰੱਖਦੇ ਹੁੰਦੇ ਤਦ ਇਸ ਦਾ ਖੰਡਨ ਨਾ ਕਰਦੇ। ਸਗੋਂ ਜਿਥੇ ਅਵਤਾਰਵਾਦ ਦਾ ਖੰਡਨ ਕਰਦੇ ਹਨ ਉਥੇ ਇਹ ਵੀ ਸਪੱਸ਼ਟ ਕਰਦੇ ਹਨ ਕਿ ਇਨ੍ਹਾਂ ਨੇ ਆ ਕੇ ਪਰਮਾਤਮਾ ਨਾਲ ਮਨੁੱਖ ਨੂੰ ਜੋੜਨ ਦੀ ਬਜਾਇ ਆਪਣੀ ਪੂਜਾ ਕਰਾਉਣੀ ਆਰੰਭ ਕਰ ਦਿਤੀ। ਜਿਸ ਦੇ ਫਲਸਰੂਪ ਮਨੁੱਖ ਵਿੱਚ ਵੰਡੀਆਂ ਪੈ ਗਈਆਂ ਅਤੇ ਜਨਤਾ ਕਮਜ਼ੋਰ ਪੈ ਗਈ। ਜਿਸਦੇ ਫਲਸਰੂਪ ਭਾਰਤੀ ਜਨਤਾ ਗੁਲਾਮੀ ਦੀਆਂ ਜੰਜ਼ੀਰਾਂ ਵਿੱਚ ਜਕੜੀ ਗਈ। ਇਸ ਗੱਲ ਨੂੰ ਸਪੱਸ਼ਟ ਕਰਦੇ ਹੋਏ ਲਿਖਦੇ ਹਨ:

ਜਿਨ ਜਿਨ ਤਲਕ ਸਿਧ ਪਾਯੋ। ਤਿਨ ਤਿਨ ਅਪਨਾ ਰਾਹੁ ਚਲਾਯੋ।
ਪਰਮੇਸ਼ਰਨ ਕਿਨਹੂੰ ਪਹਿਚਾਨਾ। 'ਮਮ' ਉਚਾਰ ਭਯੋ ਦਿਵਾਨਾ।

ਫੇਰ ਅੱਗੇ ਲਿਖਦੇ ਹਨ, ਪਰਮਤੱਤ ਕਿਨਹੂੰ ਨ ਪਛਾਨਾ। ਆਪ ਆਪ ਭੀਤਰ ਉਰਝਾਨਾ।

ਫਿਰ ਅੱਗੇ ਗੁਰੂ ਜੀ ਆਪਣੇ ਆਗਮਨ ਦਾ ਉਦੇਸ਼ ਦਸਦੇ ਹਨ, ਤਪ ਸਾਧਤ ਹਰਿ ਮੋਹਿ ਬੁਲਾਯੋ। ਇਮ ਕਹਿ ਕੈ ਇਹ ਲੋਕ ਪਠਾਯੋ।

ਇਸ ਲਈ ਪਰਮਾਤਮਾ ਨੇ ਲੋਕਾਂ ਨੂੰ ਨਿੱਜੀ ਜਾਂ ਵਿਅਕਤੀਗਤ ਪੂਜਾ ਰੋਕਣ ਅਤੇ ਪਰਮੇਸ਼ਰ ਪੂਜਾ ਵਿਚ ਰੁਚਿਤ ਕਰਨ ਹਿੱਤ ਗੁਰੂ ਜੀ ਨੂੰ ਭੇਜਿਆ।

ਅੱਜ ਵੀ ਅਸੀਂ ਸਿੱਖ ਪੰਥ ਵਿੱਚ ਵੀ ਦੇਖਦੇ ਹਾਂ ਕਿ ਜਿਸ ਮਹਾਂਪੁਰਸ਼ ਨੂੰ ਗਿਆਨ ਦੀ ਚਿਣਗ ਪ੍ਰਾਪਤ ਹੁੰਦੀ ਹੈ ਉਹੀ ਆਪਣਾ ਪੰਥ ਅਲੱਗ ਤੋਰ ਲੈਂਦਾ ਹੈ, ਆਪਣੀ ਮਰਯਾਦਾ, ਆਪਣੀ ਪੂਜਾ ਵਿਧੀ ਸਥਾਪਤ ਕਰ ਲੈਂਦਾ ਹੈ ਅਤੇ ਕਈ ਵਾਰੀ ਤਾਂ ਸਿੱਖ ਪੰਥ ਦੀ ਮੋਹਰ ਕਰੋ ਗੁਰੂ ਸਥਾਪਤ ਸੰਸਥਾ ਅਕਾਲ ਤਖ਼ਤ ਤੋਂ ਵੀ ਮੁਨਕਰ ਹੋ ਜਾਂਦਾ ਹੈ। ਸਾਧ ਸੰਗਤ ਜੀ ਜਿਸ ਸਖ਼ਸ਼ੀ ਪੂਜਾ ਤੋਂ ਗੁਰੂ ਜੀ ਨੇ ਸਾਨੂੰ ਤੋਰਿਆ ਸੀ ਉਸੇ ਸਖ਼ਸ਼ੀ ਪੂਜਾ ਵਲ ਅਸੀਂ ਰੁਚਿਤ ਹਾਂ ਅਤੇ ਅਸੀਂ ਗੁਰੂ ਹੁਕਮ ਦੀ ਉਲੰਘਣਾ ਕਰ ਰਹੇ ਹਾਂ।

ਗੁਰੂ ਜੀ ਨੇ ਸਾਨੂੰ ਇਕ ਅਕਾਲ ਪੁਰਖ ਜਿਸ ਨੂੰ ਦਸਮ ਗ੍ਰੰਥ ਵਿੱਚ ਮਹਾਂਕਾਲ ਕਿਹਾ ਗਿਆ ਹੈ ਨਾਲ ਜੋੜਿਆ ਗਿਆ ਹੈ ਜਿਸ ਬਾਰੇ ਗੁਰੂ ਜੀ ਲਿਖਦੇ ਹਨ:

ਜ਼ਿਮੀ ਅਸਮਾਨ ਕੇ ਲਿਖੇ ਸਮਸਤ ਏਕ ਜੋਤਿ ਹੈ।
ਨ ਬਾਢ ਹੈ ਨ ਘਾਟ ਹੈ, ਨਾ ਬਾਢ ਘਾਟ ਹੋਤ ਹੈ।

ਫਿਰ ਇਸ ਜੋਤਿ ਦੀ ਇਸ ਗਿਆਨ ਦੀ ਪ੍ਰਾਪਤੀ ਕਿਵੇਂ ਹੋਵੇ ਇਸ ਵੱਲ ਇਸ਼ਾਰਾ ਕਰਦੇ ਹੋਏ ਗੁਰੂ ਜੀ ਲਿਖਦੇ ਹਨ:

ਸਾਹ ਕਹਹੂੰ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਉ ਤਿਨ ਹੀ ਪ੍ਰਭ ਪਾਇਉ।

ਕਿਉਂਕਿ ਉਹ ਪ੍ਰਮਾਤਮਾ ਅਨੁਰਾਗ ਭਾਵ ਪ੍ਰੇਮ ਰੂਪ ਹੋ ਕੇ ਇਸ ਸੰਸਾਰ ਵਿਚ ਵਿਚਰ ਰਿਹਾ ਹੈ। ਇਸ ਲਈ ਉਸਦੀ ਪ੍ਰਾਪਤੀ ਵੀ ਪ੍ਰੇਮ ਰਾਹੀਂ ਹੀ ਹੋਣੀ ਹੈ। ਗੁਰੂ ਜੀ ਨੇ ਗੁਰਬਾਣੀ ਦੇ *ਏਕੁ ਪਿਤਾ ਏਕਸ ਕੇ ਹਮ ਬਾਰਿਕ* ਦੇ ਸਿਧਾਂਤ ਨੂੰ ਇਸ ਗ੍ਰੰਥ ਵਿਚ ਪ੍ਰਸਤੁਤ ਕੀਤਾ ਹੈ : ਮਾਨਸ ਕੀ ਜਾਤਿ ਸਭੈ ਏਕੈ ਪਹਿਚਾਨਬੋ।

ਇਸ ਲਈ ਸਮੁੱਚੀ ਮਾਨਵ ਜਾਤੀ ਦੇ ਭਲੇ ਹਿੱਤ, ਆਜ਼ਾਦੀ ਹਿੱਤ ਧਰਮ ਸਥਾਪਤੀ ਹਿੱਤ ਗੁਰੂ ਜੀ ਉਸ ਅਕਾਲ ਪੁਰਖ ਤੋਂ ਸ਼ਕਤੀ ਮੰਗ ਕਰਦੇ ਹੋਏ ਅਰਦਾਸ ਕਰਦੇ ਹਨ:

ਦੇਹਿ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂ ਨ ਟਰੋਂ।
ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰ ਅਪਨੀ ਜੀਤ ਕਰੋਂ।
ਅਰ ਸਿਖ ਹੋ ਅਪਨੇ ਹੀ ਮਨ ਕਉ ਇਹ ਲਾਲਚ ਹਉ ਗੁਨ ਤਉ ਉਚਰੋ।
ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਣ ਮਹਿ ਤਬ ਜੂਝ ਮਰੋਂ।

*****

# ਗੁਰੂ ਗੋਬਿੰਦ ਸਿੰਘ ਜੀ ਦੀ ਸ਼ਬਦ ਮੂਰਤਿ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਇਤਿਹਾਸ ਤੇ ਅਧਿਆਤਮਕ ਪੱਖ

* ਪ੍ਰੋ: ਅਨੁਰਾਗ ਸਿੰਘ

ਗੁਰੂ, ਪੀਰ, ਪੈਗੰਬਰ, ਰਿਸ਼ੀ-ਮੁਨੀ, ਸਤਿਪੁਰਸ਼, ਮਹਾਤਮਾ, ਵੀਰ-ਪੁਰਸ਼, ਯੋਧੇ ਅਤੇ ਅਵਤਾਰ ਇਤਿਹਾਸ ਅਤੇ ਧਰਮ ਗ੍ਰੰਥਾਂ ਦੀ ਸਿਰਜਣਾ ਕਰਦੇ ਹਨ; ਵਿਦਵਾਨ ਅਤੇ ਬੁੱਧੀਜੀਵੀ ਇਸ ਇਤਿਹਾਸ ਨੂੰ ਉਜਾਗਰ ਕਰਦੇ ਹਨ ਅਤੇ ਧਾਰਮਿਕ ਗ੍ਰੰਥਾਂ ਦਾ ਵਿਖਿਆਣ ਕਰਦੇ ਹਨ; ਸਿਆਣੇ ਲੋਕ ਇਨ੍ਹਾਂ ਦੀ ਸੰਭਾਲ ਕਰਦੇ ਹਨ ਅਤੇ ਆਪਣੇ ਜੀਵਨ ਦੇ ਮਾਰਗ-ਦਰਸ਼ਨ ਲਈ ਉਨ੍ਹਾਂ ਤੋਂ ਪ੍ਰੇਰਨਾ ਲੈਂਦੇ ਹਨ; ਮੂੜ੍ਹ-ਮੱਤ, ਸ਼ੰਕਾਵਾਦੀ ਅਤੇ ਅਖੌਤੀ ਤਰਕਸ਼ੀਲ ਇਨ੍ਹਾਂ ਦਾ ਨਾਸ਼ ਕਰਨ ਵਿੱਚ ਹੀ ਆਪਣੀ ਬੁੱਧੀ ਸਮਝਦੇ ਹਨ। ਸਿੱਖ ਧਰਮ ਸੰਸਾਰ ਦੇ ਸਾਰੇ ਹੀ ਧਰਮਾਂ ਵਿੱਚੋਂ ਅਜਿਹਾ ਇੱਕ ਵਿਲੱਖਣ ਧਰਮ ਹੈ ਜਿਸ ਦੇ ਕੋਲ ਆਪਣੇ ਧਾਰਮਿਕ ਗ੍ਰੰਥਾਂ ਦੇ ਮੂਲ ਆਧਾਰ ਅਤੇ ਉਨ੍ਹਾਂ ਦੇ ਉਤਾਰੇ ਮੌਜੂਦ ਹਨ। ਸ਼ਾਇਦ ਇਹੀ ਵਜ੍ਹਾ ਹੈ ਕਿ ਇਸ ਧਰਮ ਦੇ ਮੂਲ ਆਧਾਰਾਂ ਨੂੰ ਖ਼ਤਮ ਕਰਨ ਦੀਆਂ ਸਾਜਿਸ਼ਾਂ ਅਧੀਨ ਇਸ ਦੇ ਧਾਰਮਿਕ ਗ੍ਰੰਥਾਂ ਦੀ ਪ੍ਰਮਾਣਿਕਤਾ ਸੰਦਿਗਧ ਕਰਨ ਲਈ ਨਿਰੰਤਰ ਕੋਸ਼ਿਸ਼ਾਂ ਚੱਲ ਰਹੀਆਂ ਹਨ। ਇਸ ਸੋਚ ਦੇ ਵਿਚਾਰਵਾਨਾਂ ਦੇ ਦੋ ਧੜੇ ਬਣੇ ਹੋਏ ਹਨ, ਜਿਨ੍ਹਾਂ ਵਿੱਚੋਂ ਇਕ ਧੜਾ ਇਹ ਸਿੱਧ ਕਰਨ ਦੀ ਨਿਰੰਤਰ ਕੋਸ਼ਿਸ਼ ਕਰ ਰਿਹਾ ਹੈ ਕਿ ***ਆਦਿ ਗੁਰੂ ਗ੍ਰੰਥ ਸਾਹਿਬ***, ਜੋ ਕਿ ਮੌਜੂਦਾ ਸਰੂਪ ਵਿੱਚ ਸਿੱਖਾਂ ਕੋਲ ਸੁਰੱਖਿਅਤ ਹੈ ਉਹ ਪ੍ਰਮਾਣਿਕ ਨਹੀਂ ਹੈ। ਇਹ ਕਦੀ ਆਦਿ ਗੁਰੂ ਗ੍ਰੰਥ ਸਾਹਿਬ ਦੀ ਪਾਠਗਤ ਵਿਸ਼ਲੇਸ਼ਣ (Textual Analysis) ਦੇ ਬਹਾਨੇ ਅਤੇ ਕਦੀ ਮੀਣਿਆਂ ਦੀ ਬਾਣੀ ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿੱਚ (ਖਰੜਾ ਨੰ: ੧੨੪੫) ਸਥਾਪਤ ਕਰਕੇ ਉਸ ਨੂੰ ***ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ*** ਦੀ ਆਧਾਰ ਸਰੋਤ ਪੁਸਤਕ ਦੇ ਤੌਰ 'ਤੇ ਪੇਸ਼ ਕਰਨ ਦੀ ਕੁਚੇਸ਼ਟਾ ਨੂੰ ਨਵੀਨ ਖੋਜ ਬਣਾ ਕੇ ਸਿੱਖ ਕੌਮ ਨੂੰ ਗੁਮਰਾਹ ਕਰਨ ਦੀਆਂ ਕੋਸ਼ਿਸ਼ਾਂ ਕਰ ਰਹੇ ਹਨ। ਇਸ ਸੋਚ ਦੇ ਧਾਰਨੀ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਧਰਮ ਉਪਦੇਸ਼ਕ ਕੌਂਸਲ ਤੋਂ ਤਨਖਾਹ ਵੀ ਲਗਵਾ ਚੁੱਕੇ ਹਨ। ਇਨ੍ਹਾਂ ਵਿੱਚ ਪ੍ਰਮੁੱਖ ਹਨ ਡਾ: ਪਿਆਰ ਸਿੰਘ ਅਤੇ ਡਾ: ਪਿਸ਼ੌਰਾ ਸਿੰਘ। ਦੂਸਰੇ ਪਾਸੇ ਇੱਕ ਹੋਰ ਟੋਲਾ ਭਸੌੜੀ ਸੋਚ ਨੂੰ ਲੈ ਕੇ ਇਹ ਨਿਰੰਤਰ ਕੋਸ਼ਿਸ਼ਾਂ ਕਰ ਰਿਹਾ ਹੈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਬਦ-ਮੂਰਤਿ ***ਸ੍ਰੀ ਦਸਮ ਗ੍ਰੰਥ ਸਾਹਿਬ*** ਗੁਰੂ ਸਾਹਿਬ ਦੀ ਕ੍ਰਿਤ ਨਹੀਂ ਹੈ। ਇਹ ਸੋਚ ਦੇ ਧਾਰਨੀ ਬਾਬੂ ਤੇਜਾ ਸਿੰਘ ਭਸੌੜ, ਸ਼ਮਸ਼ੇਰ ਸਿੰਘ ਅਸ਼ੋਕ, ਡਾ: ਰਤਨ ਸਿੰਘ ਜੱਗੀ, ਕਰਤਾਰ ਸਿੰਘ ਬਾੜੀ, ਗਿਆਨੀ ਭਾਗ ਸਿੰਘ, ਸ੍ਰ:

---

* ਪ੍ਰੋ: ਅਨੁਰਾਗ ਸਿੰਘ, ਮੋ. 98728-23277

ਦਲਜੀਤ ਸਿੰਘ, ਸ੍ਰ: ਜਗਜੀਤ ਸਿੰਘ, ਪ੍ਰਿੰ: ਹਰਭਜਨ ਸਿੰਘ, ਦਿਵਾਨ ਸਿੰਘ, ਪ੍ਰੋ: ਹਰਿੰਦਰ ਸਿੰਘ ਮਹਿਬੂਬ, ਸ੍ਰ: ਜਸਬੀਰ ਸਿੰਘ ਮਾਨ, ਸ੍ਰ: ਗੁਰਤੇਜ ਸਿੰਘ, ਸ੍ਰ: ਮਹਿੰਦਰ ਸਿੰਘ ਜੋਸ਼, ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਅਤੇ ਸਿੱਖ ਪੰਥ ਦਾ ਮਖੌਟਾ ਪਹਿਨੇ ***ਸਪੋਕਸਮੈਨ*** ਦੇ ਸੰਪਾਦਕ ਜੋਗਿੰਦਰ ਸਿੰਘ, ਸਿੱਖ ਮਿਸ਼ਨਰੀ ਕਾਲਜ ਆਪਣੇ ਸਵੈ-ਵਿਰੋਧੀ ਤਰਕ-ਵਿਤਰਕਾਂ ਅਤੇ ਨਿਰੋਲ ਮਿਥਿਆ ਕਥਨਾਂ ਨਾਲ ਕਿਸੇ ਵੀ ਤਰ੍ਹਾਂ ***ਸ੍ਰੀ ਦਸਮ ਗ੍ਰੰਥ ਸਾਹਿਬ*** ਜੀ ਦੀ ਪ੍ਰਮਾਣਿਕਤਾ ਸੰਦਿਗਧ ਕਰਨ ਲਈ ਯਤਨਸ਼ੀਲ ਹਨ। ਇਸ ਟੋਲੀ ਦੇ ਮੋਢੀ ਬਾਬੂ ਤੇਜਾ ਸਿੰਘ ਭਸੌੜ ਨੂੰ ਗੁਰਮਤਿ ਵਿਰੋਧੀ ਅਤੇ ਸਥਾਪਤ ਤੇ ਸਰਵ-ਪ੍ਰਮਾਣਿਤ ਰਹਿਤ-ਮਰਿਯਾਦਾ ਨੂੰ ਚੁਣੌਤੀ ਦੇਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੁਕਮਨਾਮਾ ਜਾਰੀ ਕਰਕੇ ੮ ਅਗਸਤ ੧੯੨੮ ਈ: ਨੂੰ ਪੰਥ ਵਿੱਚੋਂ ਖਾਰਜ ਕਰ ਦਿੱਤਾ ਗਿਆ। ਪੂਰੇ ੪੯ ਸਾਲ ਬਾਅਦ ਗਿਆਨੀ ਭਾਗ ਸਿੰਘ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮੇ ਰਾਹੀਂ ਪ.੭.੧੯੭੭ ਈ: ਨੂੰ ਪੰਥ ਵਿੱਚੋਂ ਖਾਰਜ ਕਰ ਦਿੱਤਾ ਹੈ। ਤੇਜਾ ਸਿੰਘ ਭਸੌੜ ਦੇ ਵਾਰਸ ਸ੍ਰ: ਮਨਮੋਹਨ ਸਿੰਘ ਤੇ ਉਨ੍ਹਾਂ ਦੇ ਪਰਿਵਾਰ ਨੇ ਸ੍ਰੀ ਅਕਾਲ ਸਾਹਿਬ ਅੱਗੇ ੩ ਮਈ ੨੦੦੧ ਨੂੰ ਪੇਸ਼ ਹੋ ਕੇ ਤਨਖਾਹ ਲੁਆ ਕੇ ਬਾਬੂ ਤੇਜਾ ਸਿੰਘ ਦੀਆਂ ਭੁੱਲਾਂ ਦੀਆਂ ਖਿਮਾਂ ਜਾਚਨਾ ਦੀ ਜੋਦੜੀ ਕੀਤੀ ਜੋ ਕਿ ਗੁਰਮਤਿ ਰਹਿਤ-ਮਰਿਯਾਦਾ ਅਨੁਸਾਰ ਪ੍ਰਵਾਨ ਹੋਈ। ਇਸੇ ਤਰ੍ਹਾਂ ਗਿਆਨੀ ਭਾਗ ਸਿੰਘ ਦੇ ਪਰਿਵਾਰ ਵੱਲੋਂ ਇੱਕ ਪੁਸਤਕ ***ਜਨ ਪਰਉਪਕਾਰੀ ਆਏ: ਸੰਖੇਪ ਜੀਵਨੀ ਅਤੇ ਕੁਝ ਚੋਣਵੇਂ ਲੇਖ ਗਿਆਨੀ ਭਾਗ ਸਿੰਘ ਜੀ*** ਇਸੇ ਸਾਲ ਛਪਵਾ ਕੇ ਵੰਡੀ ਜਿਸ ਵਿੱਚ ਵਾਰਸਾਂ ਨੇ ਇਹ ਦੱਸਣ ਵਿੱਚ ਸੰਕੋਚ ਕੀਤਾ ਹੈ ਕਿ ਗਿਆਨੀ ਭਾਗ ਸਿੰਘ ਨੂੰ ਉਨ੍ਹਾਂ ਦੀਆਂ ਗੁਰਮਤਿ ਵਿਰੁੱਧ ਲਿਖਤਾਂ ਕਾਰਨ ਪੰਥ ਵਿੱਚੋਂ ਛੇਕ ਦਿੱਤਾ ਗਿਆ ਸੀ, ਜੋ ਇਸ ਗੱਲ ਦੀ ਗਵਾਹੀ ਹੈ ਕਿ ਗਿਆਨੀ ਭਾਗ ਸਿੰਘ ਦੇ ਵਾਰਸ ਵੀ ਬਾਬੂ ਤੇਜਾ ਸਿੰਘ ਦੇ ਵਾਰਸਾਂ ਵਾਂਗ ਸ਼ਰਮਸਾਰ ਹਨ। ਗੁਰੂ ਅਮਰਦਾਸ ਜੀ ਦਾ ਆਦੇਸ਼ ਹੈ:

ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥

***ਅਨੰਦ ਸਾਹਿਬ,*** ਪਉੜੀ ੧੧॥

ਜੋ ਤਰਕ-ਵਿਤਰਕ ਇਨ੍ਹਾਂ ਖਰੜ ਗਿਆਨੀਆਂ ਨੇ ***ਸ੍ਰੀ ਦਸਮ ਗ੍ਰੰਥ ਸਾਹਿਬ*** ਜੀ ਨੂੰ ਸ਼ੱਕ ਦੇ ਘੇਰੇ ਵਿੱਚ ਲਿਆਉਣ ਲਈ ਦਿੱਤੇ ਉਹ ਸਿਰਫ ਸਵੈ-ਵਿਰੋਧੀ ਹੀ ਨਹੀਂ ਬਲਕਿ ਉਨ੍ਹਾਂ ਦੀ ਅਗਿਆਨਤਾ ਦੇ ਸਬੂਤ ਵੀ ਹਨ। ਇਨ੍ਹਾਂ ਦੇ ਤਰਕ-ਵਿਤਰਕਾਂ ਦਾ ਮੂਲ ਆਧਾਰ ਹੈ - ਕੋਰੇ ਝੂਠ ਬੋਲ ਕੇ ਸੰਗਤਾਂ ਨੂੰ ਗੁਮਰਾਹ ਕਰੋ, ਅਰਥਾਂ ਦੇ ਅਨਰਥ ਕਰੋ, ਸਿੱਖੀ ਸਰੂਪ ਵਿੱਚ ਸਿੱਖੀ ਦੇ ਬੂਟੇ ਦੀਆਂ ਜੜ੍ਹਾਂ ਵਿੱਚ ਗਰਮ ਤੇਲ ਪਾਓ। ਪਿਛਲੇ ੭੮ ਸਾਲਾਂ ਤੋਂ ਸਾਡੇ ਇਹ ਖਰੜ ਗਿਆਨੀ ਭਸੌੜੀ ਸੋਚ ਨੂੰ ਮਾਂਜ-ਪੋਚ ਕੇ ਸੰਗਤਾਂ ਨੂੰ ਗੁਮਰਾਹ ਕਰਨ ਦੀਆਂ ਨਿਰੰਤਰ ਕੋਸ਼ਿਸ਼ਾਂ ਕਰ ਰਹੇ ਹਨ, ਪਰ ਸਿੱਖ ਵਿਦਵਾਨਾਂ ਨੇ ਇਨ੍ਹਾਂ ਲਿਖਤਾਂ ਦਾ ਪੁਰਜ਼ੋਰ ਖੰਡਨ ਕੀਤਾ ਜਿਸ ਦਾ ਜਵਾਬ ਦੇਣ ਵਿੱਚ ਇਹ ਸਾਰੇ ਹੀ ਗੁਰੂ-ਨਿੰਦਕ ਅਸਫਲ ਰਹੇ।

੧੯੮੨ ਵਿੱਚ ਪ੍ਰੋ: ਪਿਆਰਾ ਸਿੰਘ ਪਦਮ ਨੇ ਡਾ: ਰਤਨ ਸਿੰਘ ਜੱਗੀ ਦੀਆਂ ਲਿਖਤਾਂ ਦਾ ਖੰਡਨ ਆਪਣੀ ਪੁਸਤਕ ***ਦਸਮ ਗ੍ਰੰਥ ਦਰਸ਼ਨ*** ਵਿੱਚ ਕੀਤਾ। ੧੯੯੦ ਵਿੱਚ ਗਿਆਨੀ ਹਰਬੰਸ ਸਿੰਘ ਨੇ ਭਾਗ ਸਿੰਘ ਦੀਆਂ ਲਿਖਤਾਂ ਦਾ ਖੰਡਨ ਆਪਣੀ ਪੁਸਤਕ ***ਸ੍ਰੀ ਦਸਮ ਗ੍ਰੰਥ ਦਰਪਨ*** ਵਿੱਚ ਕੀਤਾ। ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਦੀਆਂ ਲਿਖਤਾਂ ਦਾ ਖੰਡਨ ਅਮਰਜੀਤ ਸਿੰਘ ਖੋਸਾ ਨੇ ਆਪਣੀ ਪੁਸਤਕ ***ਸ੍ਰੀ ਦਸਮ ਗ੍ਰੰਥ ਸਾਹਿਬ: ਦਸ਼ਮੇਸ਼-ਕ੍ਰਿਤ ਪ੍ਰਮਾਣਿਕਤਾ*** (੨੦੦੬); ਕੰਵਰ ਅਜੀਤ ਸਿੰਘ ਨੇ ਆਪਣੀ ਪੁਸਤਕ ***ਸਭ ਦੁਸਟ ਝਖ ਮਾਰਾ*** (੨੦੦੫) ਅਤੇ ***ਕਾਲਾ ਅਫ਼ਗਾਨਾ ਦੇ ਕਾਲੇ ਲੇਖ*** (੨੦੦੩) ਵਿੱਚ ਕੀਤਾ। ਇਨ੍ਹਾਂ ਸ਼ੰਕਾ-ਵਾਦੀਆਂ ਦੇ ਵਿਚਾਰਾਂ ਦੇ ਖੰਡਨ ਗਿਆਨੀ ਸਾਹਿਬ ਸਿੰਘ ਜੀ ਨੇ ਆਪਣੀ ਪੁਸਤਕ ***ਦਸਮ ਗੁਰ ਗਿਰਾ ਪ੍ਰਕਾਸ਼ ਗ੍ਰੰਥ*** (੧੯੯੮), ਗਿਆਨੀ ਈਸ਼ਰ ਸਿੰਘ ਨੇ ਆਪਣੀ ਪੁਸਤਕ ***ਦਸਮ ਗ੍ਰੰਥ ਸਾਹਿਬ ਜੀ ਦੇ ਖੰਡਨ ਦਾ ਖੰਡਨ*** (੧੯੯੦) ਸ੍ਰ: ਰਣਧੀਰ ਸਿੰਘ ਨੇ ਆਪਣੀ ਪੁਸਤਕ ***ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਬਦ-ਮੂਰਤਿ ਦਸਵੇਂ ਪਾਤਿਸ਼ਾਹ ਦੇ ਗ੍ਰੰਥ ਦਾ ਇਤਿਹਾਸ*** (੧੯੫੫) ਵਿਚ ਕੀਤਾ। ਇਸ ਤੋਂ ਇਲਾਵਾ ਭਾਈ ਬਿਸ਼ਨ ਸਿੰਘ ਸੰਗਰੂਰ, ਭਾਈ ਸ਼ੇਰ ਸਿੰਘ (ਕਸ਼ਮੀਰ), ਡਾ: ਜਸਵੰਤ ਸਿੰਘ (ਲਖਨਊ) ਸ੍ਰ: ਕਪੂਰ ਸਿੰਘ, ਨੈਸ਼ਨਲ ਪ੍ਰੋਫੈਸਰ ਔਫ਼ ਸਿੱਖਇਜ਼ਮ, ਡਾ: ਤ੍ਰਿਲੋਚਨ ਸਿੰਘ, ਡਾ: ਧਰਮ ਪਾਲ ਆਸ਼ਟਾ, ਸ੍ਰ: ਬਲਵੰਤ ਸਿੰਘ, ਡਾ: ਜੋਧ ਸਿੰਘ, ਭਾਈ ਕਾਨ੍ਹ ਸਿੰਘ, ਭਾਈ ਭਗਵੰਤ ਸਿੰਘ ਜੀ ਹਰੀ, ਡਾ: ਧਰਮ ਸਿੰਘ, ਡਾ: ਹਰਪਾਲ ਸਿੰਘ ਪੰਨੂ, ਡਾ: ਮਹੀਪ ਸਿੰਘ, ਸ੍ਰ: ਭਗਤ ਸਿੰਘ, ਗੁਰਚਰਨ ਜੀਤ ਸਿੰਘ ਲਾਂਬਾ, ਡਾ: ਜਗਜੀਤ ਸਿੰਘ, ਭਾਈ ਵੀਰ ਸਿੰਘ, ਡਾ: ਤਾਰਨ ਸਿੰਘ, ਡਾ: ਜਗਤਾਰ ਸਿੰਘ ਗਰੇਵਾਲ, ਡਾ: ਹਰਭਜਨ ਸਿੰਘ, ਡਾ: ਮੋਹਨ ਸਿੰਘ ਦੀਵਾਨਾ, ਸ੍ਰ: ਗੁਰਚਰਨ ਸਿੰਘ ਮਹਿਤਾ, ਡਾ: ਜਸਵੰਤ ਸਿੰਘ ਨੇਕੀ, ਡਾ: ਜਸਬੀਰ ਸਿੰਘ ਸਾਬਰ, ਡਾ: ਹਰਨਾਮ ਸਿੰਘ ਸ਼ਾਨ, ਡਾ: ਸਤਿੰਦਰ ਸਿੰਘ, ਡਾ: ਕੁਲਵੰਤ ਸਿੰਘ, ਪ੍ਰੋ: ਹਿੰਮਤ ਸਿੰਘ ਸੋਢੀ, ਡਾ: ਕੁਲਦੀਪ ਸਿੰਘ ਧੀਰ, ਡਾ: ਮਨਮੋਹਨ ਸਹਿਗਲ, ਡਾ: ਧਰਮ ਪਾਲ ਸੈਣੀ, ਡਾ: ਹੀਰਾ ਲਾਲ ਚੋਪੜਾ ਆਦਿ ਵਿਦਵਾਨਾਂ ਨੇ ਆਪਣੀਆਂ ਲਿਖਤਾਂ ਰਾਹੀਂ ***ਦਸਮ ਗ੍ਰੰਥ ਸਾਹਿਬ*** ਦੇ ਵੱਖ-ਵੱਖ ਪਹਿਲੂਆਂ 'ਤੇ ਵਿਦਵਤਾ ਭਰਪੂਰ ਲੇਖ ਅਤੇ ਕਿਤਾਬਾਂ ਲਿਖੀਆਂ ਜੋ ਕਿ ਇਸ ਵਿਸ਼ੇ ਦੇ ਖੋਜੀਆਂ ਲਈ ਪ੍ਰੇਰਨਾ ਸਰੋਤ ਹਨ।

ਹੁਣ ਕੁਝ ਉਹ ਵਿਦਵਾਨਾਂ ਦਾ ਜ਼ਿਕਰ ਕਰਨਾ ਜ਼ਰੂਰੀ ਹੈ ਜੋ ਕਿ ***ਦਸਮ ਗ੍ਰੰਥ ਸਾਹਿਬ*** ਨੂੰ ਸਮਝਣ ਵਿੱਚ ਅਸਮਰਥ ਰਹੇ ਹਨ। ਸਭ ਤੋਂ ਪਹਿਲਾਂ ਖੁਸ਼ਵੰਤ ਸਿੰਘ ਦਾ ਜ਼ਿਕਰ ਕਰਨਾ ਜ਼ਰੂਰੀ ਹੈ ਜਿਨ੍ਹਾਂ ਨੇ ਆਪਣੇ ਪੁਸਤਕ ***ਏ ਹਿਸਟਰੀ ਔਫ਼ ਦੀ ਸਿਖਸ*** (ਜਿਲਦ ਪਹਿਲੀ) ਵਿੱਚ ਹਾਸੋ-ਹੀਣੇ ਬਿਆਨ ਦਾਗ ਕੇ ਆਪਣੀ ਅਗਿਆਨਤਾ ਦਾ ਨਮੂਨਾ ਦਿੱਤਾ ਹੈ। ਸ੍ਰ: ਖੁਸ਼ਵੰਤ ਸਿੰਘ ਲਿਖਦੇ ਹਨ: ***ਦਸਮ ਗ੍ਰੰਥ*** ਜੋ ਭਾਈ ਮਨੀ ਸਿੰਘ ਦੇ ਨਾਮ ਨਾਲ ਪ੍ਰਚਲਤ ਹੈ, ਵਿਚ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਦੇ ਦਰਬਾਰ ਵਿਚ ੧,੨੫,

੦੦੦ ਛੰਦ ਉਚਾਰੇ ਗਏ, ਅਤੇ ਮੌਜੂਦਾ ***ਦਸਮ ਗ੍ਰੰਥ*** ੧,੨੫, ੦੦੦ ਛੰਦਾਂ ਦਾ ਦਸਵਾਂ ਹਿੱਸਾ ਹੈ, ਅਤੇ ਇਸ ਲਈ ਇਸ ਨੂੰ ***ਦਸਮ ਗ੍ਰੰਥ*** ਕਹਿੰਦੇ ਹਨ ਨਾ ਕਿ ਗੁਰੂ ਗੋਬਿੰਦ ਸਿੰਘ ਦੀ ਕ੍ਰਿਤ ਕਾਰਨ। ਇਸ ਵਿਚ ਇਤਿਹਾਸਕ ਸਤਰਾਂ ਇਸ ਤਰ੍ਹਾਂ ਸੰਕਲਿਤ ਹਨ, 'ਸਵਾ ਲਖ ਛੰਦ ਆਗੇ ਸੋਇ ਇਸ ਮੇ ਏਕ ਘਟ ਨਹੀਂ ਹੋਇ'। ਇਸ ਦਾ ਤਰਜਮਾ ਖੁਸ਼ਵੰਤ ਸਿੰਘ ਇਸ ਤਰ੍ਹਾਂ ਕਰਦੇ ਹਨ:- ੧,੨੫, ੦੦੦ ਛੰਦ ਪਹਿਲਾਂ ਹੀ ਉਚਾਰੇ ਜਾ ਚੁਕੇ ਹਨ ਅਤੇ ਇਸ ਤੋਂ ਇਕ ਵੀ ਘਟ ਛੰਦ ਨਹੀਂ ਹੈ।[੧] ਹੁਣ ਇਸ ਤਰਕ ਦਾ ਵਿਸ਼ਲੇਸ਼ਣ ਕਰੀਏ ਤਾਂ ਇਹ ਸਾਫ਼ ਸਿੱਧ ਹੁੰਦਾ ਹੈ ਕਿ ***ਸ੍ਰੀ ਦਸਮ ਗ੍ਰੰਥ ਸਾਹਿਬ*** ਵਿੱਚ ਕੁਲ ੧੭੧੯੫ ਛੰਦ ਹਨ ਜੋ ਕਿ ੧,੨੫,੦੦੦ ਦਾ ੧੩.੭੫% ਬਣਦਾ ਹੈ ਨਾ ਕਿ ੧੦%, ਜਿਵੇਂ ਕਿ ਸ੍ਰ:" ਖੁਸ਼ਵੰਤ ਸਿੰਘ ਨੇ ਆਪਣੇ ਗਣਿਤ ਦੇ ਮੁਤਾਬਕ ਹਿਸਾਬ ਲਾ ਕੇ ਇੱਕ ਨਵਾਂ ਸ਼ੋਸ਼ਾ ਛੱਡਿਆ। ਅਸਲ ਵਿੱਚ ਖੁਸ਼ਵੰਤ ਸਿੰਘ ਗੁਰੂ ਗੋਬਿੰਦ ਸਿੰਘ ਸਾਹਿਬ ਖਾਸ ਦਸਤਖ਼ਤੀ ਪੰਨੇ ਵਿੱਚੋਂ ਇਹ ਸਤਰਾਂ ਦਾ ਅਨੁਵਾਦ ਕਰ ਰਹੇ ਹਨ: ***ਸਵਾ ਲਾਖ ਛੰਦਾਗੇ ਹੋਈ॥ ਜਾ ਮਹਿ ਏਕ ਘਾਟ ਨਹੀਂ ਹੋਈ॥***[੨]। ਖੁਸ਼ਵੰਤ ਸਿੰਘ ਨੇ ਇਸ ਸਤਰ ਨੂੰ ਆਪਣੇ ਗਿਆਨ ਦੀ ਰੌਸ਼ਨੀ ਵਿੱਚ ਬਾਬਾ ਰਾਮ ਰਾਇ ਵਾਂਗ ਬਦਲ ਕੇ "ਹੋਈ" ਦੀ ਜਗ੍ਹਾ "ਸੋਇ" ਕਰਕੇ ਅਰਥਾਂ ਦੇ ਅਨਰਥ ਕਰਕੇ ***ਸ੍ਰੀ ਦਸਮ ਗ੍ਰੰਥ ਸਾਹਿਬ*** ਬਾਰੇ ਇੱਕ ਨਿਰਮੂਲ ਸ਼ੰਕਾ ਖੜਾ ਕਰਨ ਦੀ ਨਾਕਾਮ ਕੋਸ਼ਿਸ਼ ਕੀਤੀ ਹੈ। ਜਦ ਇਹ ਸਤਰ ਪਿਛਲੀ ਸਤਰ ਨਾਲ ਪੜ੍ਹੀਏ ਤਾਂ ਉਸ ਦਾ ਅਨੁਵਾਦ ਹੈ ਕਿ ***ਰਾਮ ਅਵਤਾਰ*** ਤੱਕ ***ਬਚਿੱਤ੍ਰ ਨਾਟਕ*** ਦੇ ੨੨੫੫ ਛੰਦ ਲਿਖੇ ਜਾ ਚੁੱਕੇ ਸਨ। ਇਸ ਤੋਂ ਇਲਾਵਾ ੧,੨੫,੦੦੦ ਛੰਦ ਹੋਰ ਲਿਖੇ ਗਏ (***ਛੰਦਾਗੇ ਹੋਈ***)। ਇਸ ਸਤਰ ਵਿੱਚ ਲਫਜ਼ 'ਛੰਦਾਗੇ ਹੋਈ' ਕਿਸੇ ਤਰ੍ਹਾਂ ਵੀ ਇਹ ਜ਼ਾਹਿਰ ਨਹੀਂ ਕਰਦਾ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਦਰਬਾਰ ਵਿੱਚ ੧,੨੫,੦੦੦ ਛੰਦ ਹੋਰ ਉਚਾਰਨ ਕੀਤੇ ਗਏ। ਇਹ ਬਿਲਕੁਲ ਸਪਸ਼ਟ ਸਬੂਤ ਦੇ ਰਿਹਾ ਹੈ ਜਿੰਨੇ ਛੰਦ ਲਿਖੇ ਜਾ ਚੁੱਕੇ ਹਨ ਉਨ੍ਹਾਂ ਤੋਂ ਇੱਕ ਵੀ ਘੱਟ ਨਹੀਂ ਅਤੇ ਇਸ ਤੋਂ ਬਾਅਦ ੧,੨੫,੦੦੦ ਛੰਦ ਹੋਰ ਉਚਾਰੇ ਗਏ। ਪੂਰੇ ਪੰਨੇ ਉੱਤੇ ਕਿਤੇ ਵੀ ਗੁਰੂ ਗੋਬਿੰਦ ਸਿੰਘ ਸਾਹਿਬ ਵਿੱਚ ਇਨ੍ਹਾਂ ਛੰਦਾਂ ਦੇ ਉਚਾਰਨ ਦੀ ਬਾਤ ਨਹੀਂ ਕੀਤੀ ਗਈ ਜੋ ਕਿ ਖੁਸ਼ਵੰਤ ਸਿੰਘ ਦੇ ਦਿਮਾਗ ਦੀ ਉਪਜ ਹੈ ਨਾ ਕਿ ਉਸ ਸਰੋਤ ਦੀ ਜਿਸ ਦਾ ਕਿ ਹਵਾਲਾ ਉਹ ਦੇ ਰਹੇ ਹਨ।

੧੯੯੯ ਵਿੱਚ ਪ੍ਰਿੰਸੀਪਲ ਬੇਅੰਤ ਕੌਰ ਨੇ ਇੱਕ ਪੁਸਤਕ ***ਬਚਿੱਤ੍ਰ ਨਾਟਕ: ਇੱਕ ਅਪੂਰਵ ਕ੍ਰਿਤੀ*** ਲਿਖੀ ਜਿਸ ਵਿੱਚ ਉਹ ਭੰਗਾਣੀ ਦੇ ਸ਼ਹੀਦਾਂ ਦੀ ਗਿਣਤੀ ਵਿੱਚ ਬੀਬੀ ਵੀਰੋ ਜੀ ਦੇ ਪੁੱਤਰ ਸੰਗੋਸ਼ਾਹ ਅਤੇ ਸੰਗਰਾਮ ਸ਼ਾਹ ਨੂੰ ਦੋ ਵਿਅਕਤੀ ਮੰਨਦੇ ਹਨ, ਜਦ ਕਿ ਗੁਰੂ ਸਾਹਿਬ ਸਾਫ਼ ਤੇ ਸਪਸ਼ਟ ਸ਼ਬਦਾਂ ਵਿੱਚ ਸੰਗੋਸ਼ਾਹ ਨੂੰ ਸੰਗਰਾਮ ਸ਼ਾਹ ਦੇ ਖਿਤਾਬ ਨਾਲ ਨਿਵਾਜ਼ ਰਹੇ ਹਨ। ਵਿਦਵਾਨ ਲੇਖਿਕਾ ਆਪਣੀ ਪੁਸਤਕ ਵਿਚ ਸੰਗੋਸ਼ਾਹ ਨੂੰ ਸੰਗਰਾਮ ਸ਼ਾਹ ਦਾ ਭਰਾ ਦੱਸ ਰਹੀ ਹੈ [੩], ਜਦਕਿ ਬੀਬੀ ਵੀਰੋ ਜੀ ਦੇ ਪੰਜ ਪੁੱਤਰਾਂ ਦੇ ਨਾਮ ਇਤਿਹਾਸ ਵਿੱਚ ਇਸ ਤਰਤੀਬ ਵਿੱਚ ਆਉਂਦੇ ਹਨ: ਸੰਗੋ ਸ਼ਾਹ, ਜੀਤ ਮੱਲ,

ਗੁਲਾਬ ਚੰਦ, ਗੰਗਾ ਰਾਮ, ਮਾਹਿਰੀ ਚੰਦ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਵੀ ਇਨ੍ਹਾਂ ਦੀ ਬਹਾਦਰੀ ਦਾ ਜ਼ਿਕਰ ਆਪਣੀ ਕਥਾ ਵਿੱਚ ਇਸ ਤਰ੍ਹਾਂ ਕੀਤਾ ਹੈ:

ਤਹਾ ਸਾਹ ਸ੍ਰੀ ਸਾਹ ਸੰਗ੍ਰਾਮ ਕੋਪੇ॥ ਪੰਚੋ ਬੀਰ ਬੰਕੇ ਪ੍ਰਿਥੀ ਪਾਇ ਰੋਪੇ॥
ਹਠੀ ਜੀਤ ਮੱਲੰ ਸੁ ਗਾਜੀ ਗੁਲਾਬੰ॥ ਰਣੰ ਦੇਖੀਐ ਰੰਗ ਰੂਪੰ ਸਹਾਬੰ॥੪॥
ਹਠਿਯੋ ਮਾਹਰੀ ਚੰਚਯੰ ਗੰਗ ਰਾਮੰ॥ ਜਿਨੈ ਕਿਤੀਯੰ ਜੀਤਿਯੰ ਫੌਜ ਤਾਮੰ॥
ਕੁਪੇ ਲਾਲ ਚੰਦੰ ਕੀਏ ਲਾਲ ਰੂਪੰ॥ ਜਿਨੈ ਗੱਜਯੰ ਗਰਬ ਸਿੰਘੰ ਅਨੂਪੰ॥੫॥

***ਬਚਿੱਤ੍ਰ ਨਾਟਕ***, ੮: ੪-੫॥

੧੬ ਜੁਲਾਈ ੨੦੦੦ ਨੂੰ ***ਪੰਜਾਬੀ ਟ੍ਰਿਬਿਊਨ*** ਵਿੱਚ ਸ੍ਰ: ਗੁਰਤੇਜ ਸਿੰਘ ਨੇ ਇਹ ਬਿਆਨ ਦਾਗਿਆ ਕਿ ***ਸ੍ਰੀ ਦਸਮ ਗ੍ਰੰਥ ਸਾਹਿਬ*** ਦੇ ੨੨੭੬ ਪੰਨਿਆਂ ਵਿੱਚੋਂ ਸਿਰਫ਼ ੭੦ ਪੰਨੇ ਹੀ ਗੁਰੂ ਸਾਹਿਬ ਦੀ ਕ੍ਰਿਤ ਹਨ। ਅੱਜ ੬ ਸਾਲਾਂ ਬਾਅਦ ਵੀ ਵਿਦਵਾਨ ਲੇਖਕ ੨੨੭੬ ਪੰਨਿਆਂ ਵਾਲੀ ***ਸ੍ਰੀ ਦਸਮ ਗ੍ਰੰਥ ਸਾਹਿਬ*** ਦੀ ਬੀੜ ਦੇ ਸੰਗਤਾਂ ਨੂੰ ਦਰਸ਼ਨ ਨਹੀਂ ਕਰਵਾ ਸਕੇ, ਜਿਸ ਦੇ ਦਰਸ਼ਨ ਕਰਕੇ ਵਿਦਵਾਨ ਲੇਖਕ ਨੇ ਨਿਰਮੂਲ ਤੇ ਕਾਲਪਨਿਕ ਵਿਚਾਰ ਪ੍ਰਗਟ ਕੀਤੇ। ਪੁਰਾਣੀਆਂ ਹੱਥ ਲਿਖਤ ਬੀੜਾਂ ਦੇ ਪੱਤਰੇ ਹੁੰਦੇ ਸਨ, ਜਦ ਕਿ ਛਾਪੇ ਦੀਆਂ ਬੀੜਾਂ ਦੇ ੧੪੨੮ ਪੰਨੇ ਹਨ। ਕਿਸੇ ਵੀ ਹੱਥ ਲਿਖਤ ਬੀੜ ਜਾਂ ਛਾਪੇ ਦੀ ਬੀੜ ਦੇ ੨੨੭੬ ਪੰਨੇ ਨਹੀਂ ਹਨ।

ਸਵਰਗੀ ਪ੍ਰਿੰਸੀਪਲ ਹਰਭਜਨ ਸਿੰਘ ਨੇ ਇਹ ਸਫੈਦ ਝੂਠ ਬੋਲ ਕੇ ਸੰਗਤਾਂ ਨੂੰ ਗੁਮਰਾਹ ਕਰਨ ਦੀ ਕੋਸ਼ਿਸ਼ ਕੀਤੀ ਕਿ ***ਗੁਰੂ ਗ੍ਰੰਥ ਸਾਹਿਬ*** ਵਿੱਚ "ਮਹਾਂਕਾਲ" ਸ਼ਬਦ ਦਾ ਪ੍ਰਯੋਗ ਨਹੀਂ ਹੋਇਆ, ਜਦ ਕਿ ਇਸ ਦਾ ਪ੍ਰਯੋਗ ਗੁਰੂ ਅਰਜਨ ਦੇਵ ਜੀ ਨੇ ਇਸ ਤਰ੍ਹਾਂ ਕੀਤਾ ਹੈ:

ਜਪਿ ਗੋਬਿੰਦੁ ਗੋਪਾਲ ਲਾਲੁ॥ ਰਾਮ ਨਾਮ ਸਿਮਰਿ
ਤੂ ਜੀਵਹਿ ਫਿਰਿ ਨ ਖਾਈ ਮਹਾ ਕਾਲੁ॥੧॥ ਰਹਾਉ॥

ਆਦਿ ਗੁਰੂ ਗ੍ਰੰਥ ਸਾਹਿਬ, ਪੰ: ੮੮੫॥

ਇਸੇ ਤਰ੍ਹਾਂ ਸਵਰਗੀ ਸ੍ਰ: ਦਲਜੀਤ ਸਿੰਘ ਨੇ ਆਪਣੇ ਲੇਖ ***ਦਸਮ ਗ੍ਰੰਥ: ਇਟਸ ਹਿਸਟਰੀ*** ਅਤੇ ਸਵਰਗੀ ਸ੍ਰ: ਜਗਜੀਤ ਸਿੰਘ ਜੀ ਨੇ ਆਪਣੇ ਲੇਖ ***ਫਿਕਸ਼ਨਲ ਆਇਡੈਨਟਿਟੀ ਔਫ ਦਸਮ ਗ੍ਰੰਥ***[੪] ਰਾਹੀਂ ਸੰਗਤਾਂ ਨੂੰ ਗੁਮਰਾਹ ਕਰਨ ਲਈ ਨਿਰਮੂਲ ਸ਼ੰਕੇ ਪ੍ਰਗਟ ਕੀਤੇ ਅਤੇ ਬਿਨਾਂ ਕਿਸੇ ਇਤਿਹਾਸ ਸ੍ਰੋਤਾਂ ਦੀ ਪੜਤਾਲ ਕੀਤੇ ਇਹ ਤੱਤਹੀਣ ਵਿਚਾਰ ਰੱਖੇ: (੧) ***ਦਸਮ ਗ੍ਰੰਥ*** ਦਾ ਕੋਈ ਇਤਿਹਾਸ ਨਹੀਂ; (੨) ਕਿਸੇ ਵੀ ਸਮਕਾਲੀ ਜਾਂ ਨਿਕਟਵਰਤੀ ਸਰੋਤ ਜਿਵੇਂ ਕਿ ***ਸ੍ਰੀ ਗੁਰ ਸੋਭਾ, ਗੁਰਬਿਲਾਸ ਪਤਾਸ਼ਾਹੀ ੧੦, ਪਰਚੀਆਂ ਸੇਵਾ ਦਾਸ*** ਆਦਿ ਵਿੱਚ ਕਿਸੇ ਪ੍ਰਕਾਰ ਵੀ ***ਦਸਮ ਗ੍ਰੰਥ*** ਦਾ ਜ਼ਿਕਰ ਨਹੀਂ ਆਉਂਦਾ, ਇਸ ਲਈ ਇਸ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਨਹੀਂ ਮੰਨਿਆ

ਜਾ ਸਕਦਾ। ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਕਵੀ ਸੈਨਾਪਤਿ ਨੇ ਆਪਣੀ ਕ੍ਰਿਤ ***ਗੁਰ ਸੋਭਾ*** ੧੭੧੧ ਈ: ਵਿੱਚ ਸੰਪੂਰਨ ਕੀਤੀ ਤੇ ਖ਼ਾਲਸਾ ਸਾਜਨ ਤੋਂ ਪਹਿਲਾਂ ਦੀਆਂ ਘਟਨਾਵਾਂ ***ਬਚਿਤ੍ਰ ਨਾਟਕ*** ਦੀ ਆਧਾਰ 'ਤੇ ੧੬੯੮ ਈ: ਤੱਕ ਸਹੀ ਤੇ ਪ੍ਰਮਾਣਿਤ ਤੱਥਾਂ ਨਾਲ ਕਲਮਬੰਦ ਕਰਨ ਵਿੱਚ ਸਫਲ ਹੋਇਆ। ਪਰ ਇਸ ਤੋਂ ਬਾਅਦ ਉਹ ਕਈ ਇਤਿਹਾਸਿਕ ਘਟਨਾਵਾਂ ਕਲਮਬੰਦ ਕਰਨ ਵਿੱਚ ਕਈ ਥਾਂ ਟਪਲਾ ਖਾ ਗਿਆ ਅਤੇ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਜੀਤ ਸਿੰਘ ਤੇ ਕਈ ਥਾਂ ਰਣਜੀਤ ਸਿੰਘ ਲਿਖ ਰਿਹਾ ਹੈ[੫] ਅਤੇ ਜੁਝਾਰ ਸਿੰਘ ਦਾ ਸ਼ਹੀਦੀ ਅਸਥਾਨ ਚਮਕੌਰ ਸਾਹਿਬ ਦੀ ਬਜਾਇ ਸਰਹਿੰਦ ਦੱਸ ਰਿਹਾ ਹੈ। ਇਹੀ ਕਵੀ ਸੈਨਾਪਤਿ ***ਦਸਮ ਗ੍ਰੰਥ*** ਦੇ ***ਨਿਹਕਲੰਕੀ ਅਵਤਾਰ*** ਦੀ ਇਸ ਤੁਕ ਦਾ ਵੀ ਪ੍ਰਯੋਗ ਕਰ ਰਿਹਾ ਹੈ: ***"ਭਲੁ ਭਾਗ ਭਬਾ ਤੁਮ ਤਾਹਿ ਕਹੋ, ਗੜ੍ਹ ਆਨੰਦ ਫੇਰਿ ਬਸਾਵਹਿਗੇ"***।[੬] ਇਸੇ ***ਗੁਰ ਸੋਭਾ*** ਦੇ ਸੰਪਾਦਕ ਸ਼ਮਸ਼ੇਰ ਸਿੰਘ ਅਸ਼ੋਕ ਅਤੇ ਡਾ: ਗੰਡਾ ਸਿੰਘ ਵੀ ਇਹ ਗੱਲ ਸਵੀਕਾਰਦੇ ਹਨ ਕਿ ਕਵੀ ਸੈਨਾਪਤਿ ਦਾ ਆਧਾਰ ਸਰੋਤ ***ਬਚਿਤ੍ਰ ਨਾਟਕ*** ਹੈ ਅਤੇ ਜੋ ਗੱਲਾਂ ਉਸ ਨੇ ਸੁਣ-ਸੁਣਾ ਕੇ ਲਿਖੀਆਂ ਉਸ ਵਿੱਚ ਉਹ ਟਪਲਾ ਖਾ ਗਿਆ।[੭]

ਇਸ ਇਤਿਹਾਸਿਕ ਤੱਥ ਤੋਂ ਇਹ ਬਿਲਕੁਲ ਸਾਫ਼ ਹੈ ਕਿ ***ਦਸਮ ਗ੍ਰੰਥ*** ਦੇ ਉਤਾਰਿਆਂ ਦੀਆਂ ਪੋਥੀਆਂ ਭਾਈ ਮਨੀ ਸਿੰਘ ਦੀ ਸੰਪਾਦਿਤ ਬੀੜ (੧੭੩੪ ਈ:) ਤੋਂ ਪਹਿਲਾਂ ਵੀ ਮੌਜੂਦ ਸਨ। ***ਦਸਮ ਗ੍ਰੰਥ*** ਨੂੰ ਗੁਰੂ ਕ੍ਰਿਤ ਦੱਸਣ ਵਾਲਾ ਦੂਸਰਾ ਸਰੋਤ ੧੭੩੪ ਈ: ਵਿੱਚ ਹੀ ਤਿਆਰ ਕੀਤੀ ***ਸਿੱਖਾਂ ਦੀ ਭਗਤਮਾਲਾ*** ਹੈ, ਜਿਸ ਵਿੱਚ ਇਸ ਦਾ ਜ਼ਿਕਰ ਇਸ ਤਰ੍ਹਾਂ ਹੈ: "ਤਾਂ ਸਿੱਖਾਂ ਭਾਈ ਮਨੀ ਸਿੰਘ ਜੀ ਹੋਰਾਂ ਥੀਂ ਪ੍ਰਸ਼ਨ ਕੀਤਾ ਜੋ ਆਦਿ ਬਾਣੀ (***ਗੁਰੂ ਗ੍ਰੰਥ ਸਾਹਿਬ***) ਜੋ ਹੋਈ ਸੋ ਭਗਤਮਈ ਹੈ ਤੇ ਸਾਹਿਬ ਦਸਵੇਂ ਪਾਤਸ਼ਾਹ ਜੋ ਬਾਣੀ ਕੀਤੀ ਹੈ ਜੁਧਮਈ ਹੈ। ਕੈ ਇਸਤਰੀਆਂ ਦੇ ਚਰਿੱਤਰ ਹਨ। ਇਸ ਦਾ ਸਿਧਾਂਤ ਕਿਉਂ ਕਰ ਸਮਝੀਐ। ਤਾਂ ਭਾਈ ਜੀ ਕਹਿਆ, "ਜੈ ਅਰਜਨ ਜੁੱਧ ਦੇ ਸਮੇਂ ਸ਼ਸ਼ਤ੍ਰ ਛੋਡ ਬੈਠਾ ਸੀ ਤੇ ਕ੍ਰਿਸ਼ਨ ਮਹਾਰਾਜ ਨੇ ਉਸ ਨੂੰ ***ਗੀਤਾ*** ਉਦੇਸ਼ ਕਰਕਿ ਫੇਰ ਵਰਨ ਆਸ਼੍ਰਮ ਦਾ ਯੁੱਧ ਦ੍ਰਿੜਾਇਆ ਸੀ, ਤੈਸੇ ਹਿੰਦੂਆਂ ਨੇ ਅਹਿੰਸਾ ਧਰਮ ਜਾਣ ਕੇ ਸ਼ਸ਼ਤ੍ਰ ਛੋਡ ਦਿੱਤੇ ਹੈ ਸਨ ਤੇ ਮਲੇਸ਼ਾਂ ਨੇ ਸ਼ਸ਼ਤ੍ਰ ਪਕੜ ਲੀਤੇ ਹੈ ਸਨ ਤੇ ਹਿੰਦੂਆਂ ਵਿੱਚ ਭਗਤ ਹੋਵਨ ਨਹੀਂ ਸਨ ਦੇਂਦੇ। ਤੇ ਸਾਹਿਬ ਨੇ ਖ਼ਾਲਸੇ ਨੂੰ ਰਘੁਵੰਸ਼ ਜਾਣ ਕੇ ਫੇਰ ਰਾਜ ਲੈ ਦੇਵਣਾ ਸੀ ਤਾਂ ਜੁੱਧਮਈ ਬਾਣੀਆਂ ਉਚਾਰਨ ਕੀਤੀਆਂ ਹੈਨ ਤੇ ਸ਼ਸ਼ਤ੍ਰਾਂ ਦੀ ਵਿੱਦਿਆ ਦ੍ਰਿੜ ਕੀਤੀ.....ਉਪਦੇਸ਼ ਕੀਤਾ ਜੋ ਸਰੀਰ ਤੁਸਾਂ ਝੂਠੇ ਜਾਣਨੇ ਤੇ ਤੁਸਾਡੇ ਵਰਨ ਦਾ ਧਰਮ ਜੁਧ ਹੈ, ਜੁੱਧ ਕਰਨਾਂ, ਜੀਤੋਗੇ ਤਾਂ ਰਾਜੁ ਭੋਗੋਗੇ। ....ਚਰਿਤ੍ਰ ਇਸ ਵਾਸਤੇ ਲਿਖੇ ਹੈਨਿ ਜੋ ਇਸਤ੍ਰੀਆਂ ਦੇ ਭੋਗਾਂ ਵਿੱਚ ਤੁਸਾਂ ਮੰਨ ਨਹੀਂ ਬੰਧਣਾ।"[੮]

ਇਸੇ ਤਰ੍ਹਾਂ ਨਾਦਰ ਸ਼ਾਹ ਦੇ ਸਮਕਾਲੀ ਇਤਿਹਾਸਕਾਰ ਅਨੰਦ ਰਾਮ ਮੁਖ਼ਲਿਸ, ਜੋ ਕਿ ਪੰਜਾਬੀ ਖੱਤਰੀ ਸੀ, ਨੂੰ ੧੭੪੫ ਈ: ਵਿੱਚ ਸੰਭਲ ਦੀ ਮਸਜਿਦ ਦਾ ਬਿਊਰਾ ਲਿਖਣ

ਲੱਗਿਆ ਹਿੰਦੀ ਭਾਸ਼ਾ ਦੀ ਇੱਕ ਸਤਰ ਨੇ ਇਸ ਮਸਜਿਦ ਦੀ ਪੁਰਾਣੀ ਵਿਰਾਸਤ ਦਾ ਸੰਕੇਤਕ ਚਿੰਨ੍ਹ ਦਿੱਤਾ ਕਿ ਅਕਬਰ ਦੇ ਜ਼ਮਾਨੇ ਵਿੱਚ ਇਹ ਮਸਜਿਦ ਸ਼ਿਵ ਮੰਦਿਰ ਸੀ। ਜਿਹੜੀ ਸਤਰ ਨੇ ਅਨੰਦ ਰਾਮ ਮੁਖ਼ਲਿਸ ਦਾ ਧਿਆਨ ਇਸ ਉਜੜੀ ਇਮਾਰਤ ਦੀ ਵਿਰਾਸਤ ਵੱਲ ਦਿਵਾਇਆ ਉਹ ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ ਰਚਿਤ ***ਨਿਹਕਲੰਕੀ ਅਵਤਾਰ*** ਵਿੱਚ ਇਸ ਤਰ੍ਹਾਂ ਸ਼ੁਸ਼ੋਭਿਤ ਹੈ: ***"ਭਲ ਭਾਗ ਭਯਾ ਇਹ ਸੰਭਲ ਕੇ ਹਰਿਜੂ ਹਰਿਮੰਦਰ ਆਵਹਗੇ॥"*** (***ਦਸਮ ਗ੍ਰੰਥ, ਨਿਹਕਲੰਕੀ ਅਵਤਾਰ***)[੯]। ਅਨੰਦ ਰਾਮ ਮੁਖ਼ਲਿਸ ਦੀ ਇਹ ਖੋਜ ਦਾ ਆਧਾਰ ਗੁਰੂ ਗੋਬਿੰਦ ਸਿੰਘ ਜੀ ਰਚਿਤ ***ਦਸਮ ਗ੍ਰੰਥ*** ਹੀ ਹੈ ਨਾ ਕੋਈ ਸੰਸਕ੍ਰਿਤ ਰਚਨਾ ਜਿਸ ਤੋਂ ਕਿ ਉਹ ਅਣਜਾਣ ਸੀ।[੧੦] ਕੋਇਰ ਸਿੰਘ, ਜੋ ਕਿ ਭਾਈ ਮਨੀ ਸਿੰਘ ਜੀ ਦਾ ਵਿਦਿਆਰਥੀ ਸੀ, ਨੇ ਆਪਣੀ ਕ੍ਰਿਤ ***ਗੁਰਬਿਲਾਸ ਪਾਤਸ਼ਾਹੀ ੧੦***, ੧੭੫੧ ਈ: ਵਿੱਚ ਪੂਰੀ ਕੀਤੀ, ਨੇ ਨਾ ਸਿਰਫ ਖ਼ਾਲਸਾ ਸਾਜਣ ਤੋਂ ਪਹਿਲਾਂ ਦੀਆਂ ਘਟਨਾਵਾਂ ਦਾ ਜ਼ਿਕਰ ***ਬਚਿਤ੍ਰ ਨਾਟਕ*** ਦੇ ਆਧਾਰ 'ਤੇ ਕਲਮਬੰਦ ਕੀਤੀਆਂ ਬਲਕਿ ਇਸੇ ***ਬਚਿਤ੍ਰ ਨਾਟਕ*** ਵਿੱਚੋਂ ਇਤਿਹਾਸਿਕ ਹਵਾਲੇ ਵੀ ਦੇ ਰਿਹਾ ਹੈ।[੧੧] ਇਹੀ ਕੋਇਰ ਸਿੰਘ ਗੁਰੂ ਗੋਬਿੰਦ ਸਿੰਘ ਵੱਲੋਂ ***ਕ੍ਰਿਸ਼ਨ ਅਵਤਾਰ*** ਦੀ ਰਚਨਾ ਦਾ ਵੀ ਜ਼ਿਕਰ ਕਰਦਾ ਹੈ [੧੨] ਸ੍ਰ: ਸ਼ਮਸ਼ੇਰ ਸਿੰਘ ਅਸ਼ੋਕ, ਜਿਨ੍ਹਾਂ ਨੇ ਇਸ ਗੁਰਬਿਲਾਸ ਦੀ ਸੰਪਾਦਨਾ ਕੀਤੀ ਅਤੇ ਡਾ: ਫੌਜਾ ਸਿੰਘ ਨੇ ਇਸ ਦੀ ਭੂਮਿਕਾ ਲਿਖੀ, ਇਸ ਗੱਲ ਦੀ ਪੁਸ਼ਟੀ ਕਰਦੇ ਹਨ ਕਿ ਕੋਇਰ ਸਿੰਘ ਦੇ ਆਧਾਰ ਸਰੋਤਾਂ ਵਿੱਚ ***ਬਚਿਤ੍ਰ ਨਾਟਕ*** ਅਤੇ ***ਗੁਰ ਸੋਭਾ*** ਪ੍ਰਮੁੱਖ ਸਨ।[੧੩]

ਪੰਜਵਾਂ ਸਰੋਤ ਸਰੂਪ ਸਿੰਘ ਕੌਸ਼ਿਕ ਦੀਆਂ ***ਗੁਰੂ ਕੀਆਂ ਸਾਖੀਆਂ*** ਹਨ ਜੋ ਕਿ ੧੭੯੦ ਈ: ਵਿੱਚ ਸੰਪੂਰਨ ਹੋਈ। ਇਹ ਸਰੋਤ ***ਦਸਮ ਗ੍ਰੰਥ*** ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਮਾਣਕ ਰਚਨਾ ਹੀ ਨਹੀਂ ਦਸਦਾ ਬਲਕਿ ਵੱਖ-ਵੱਖ ਰਚਨਾਵਾਂ ਲਿਖੇ ਜਾਣ ਦਾ ਉਦੇਸ਼, ਰਚਨਾ ਕਾਲ, ਉਨ੍ਹਾਂ ਦੀ ਇਤਿਹਾਸਿਕ ਪ੍ਰਮਾਣਿਕਤਾ ਦੇ ਠੋਸ ਸਬੂਤ ਵੀ ਦਿੰਦਾ ਹੈ। ਇਹੀ ਸਰੋਤ ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ ੧੬੯੯ ਦੀ ਵਿਸਾਖੀ ਨੂੰ ਖ਼ਾਲਸਾ ਸਾਜਣ ਸਮੇਂ ਅੰਮ੍ਰਿਤ ਤਿਆਰ ਕਰਨ ਲਈ ਪੰਜੇ ਬਾਣੀਆਂ - ***ਜਪੁਜੀ ਸਾਹਿਬ, ਜਾਪੁ ਸਾਹਿਬ, ਆਨੰਦੁ ਸਾਹਿਬ, ਚੌਪਈ*** ਅਤੇ ***ਸੁਧਾ ਸਵੱਈਏ ਸਾਹਿਬ*** ਪੜ੍ਹਨ ਦੀ ਬਾਤ ਵੀ ਕਰਦਾ ਹੈ। ਇਸੇ ਤਰ੍ਹਾਂ ਇਸ ਸਰੋਤ ਵਿੱਚ ਮਹਾਂਕਾਲ ਨੂੰ ਸਿੱਖ ਸਿਧਾਂਤਾਂ ਮੁਤਾਬਿਕ ਪਰਮ-ਪਿਤਾ ਪ੍ਰਮਾਤਮਾ ਦੇ ਨਾਮ ਨਾਲ ਸੰਬੋਧਨ ਕੀਤਾ ਹੈ, ਨਾ ਕਿ ਸ਼ਿਵ ਜੀ ਦੇ ਨਾਮ ਨਾਲ ਜਿਵੇਂ ਕਿ ***ਦਸਮ ਗ੍ਰੰਥ*** ਵਿਰੋਧੀ ਜੁੰਡਲੀ ਕਰ ਰਹੀ ਹੈ।[੧੪]

ਛੇਵਾਂ ਸਰੋਤ ਕੇਸਰ ਸਿੰਘ ਛਿੱਬਰ ਦਾ ***ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*** ਜੋ ਕਿ ੧੭੬੯-੭੦ ਈ: ਵਿੱਚ ਸੰਪੂਰਨ ਹੋਇਆ, ***ਦਸਮ ਗ੍ਰੰਥ*** ਦੀ ਸੰਪੂਰਨਤਾ ਦਾ ਸੰਮਤ ੧੭੫੫ ਬ੍ਰਿ: ੧੬੯੮ ਈ: ਦਿੱਤਾ ਹੈ।[੧੫] ਇਸੇ ਕੇਸਰ ਸਿੰਘ ਛਿੱਬਰ ਨੇ ਆਪਣੀ ਲਿਖਤ ਵਿੱਚ ***ਬਚਿਤ੍ਰ ਨਾਟਕ*** ਨੂੰ ਆਧਾਰ ਸਰੋਤ ਨਹੀਂ ਬਣਾਇਆ ਬਲਕਿ ਉਸ ਵਿੱਚੋਂ

ਸੈਨਾਪਤਿ ਵਾਂਗ ਪ੍ਰਮਾਣ ਤੇ ਹਵਾਲੇ ਵੀ ਦਿੱਤੇ।[੯] ਸੱਤਵਾਂ ਇਤਿਹਾਸਕ ਸਰੋਤ ਭਾਈ ਦੇਸਾ ਸਿੰਘ ਦਾ ਰਹਿਤਨਾਮਾ ਹੈ। ਭਾਈ ਦੇਸਾ ਸਿੰਘ ਜੋ ਕਿ ਭਾਈ ਮਨੀ ਸਿੰਘ ਜੀ ਦੇ ਸਾਹਿਬਜ਼ਾਦੇ ਸਨ, ਆਪਣੇ ਰਹਿਤਨਾਮੇ ਵਿੱਚ ***ਦਸਮ ਗ੍ਰੰਥ*** ਦੀ ਪ੍ਰਮਾਣਿਕਤਾ ਬਾਰੇ ਹਵਾਲਾ ਇਸ ਤਰ੍ਹਾਂ ਦਿੰਦੇ ਹਨ:

ਦੂਹੂ ਗ੍ਰੰਥ ਮੈ ਬਾਣੀ ਜੋਈ॥ ਚੁੰਨ ਚੁੰਨ ਕੰਠ ਕਰੇ ਨਿਤ ਸੋਈ॥
ਦਸਮੀਂ ਆਦਿ ਗੁਰੂ ਦਿਨ ਜੇਤੇ॥ ਪੁਰਬ ਸਮਾਨ ਕਹੇ ਹੈ ਤੇਤੇ॥

...... ...... ...... ...... ......

ਸੁਨਹੁ ਸਿੰਘ ਇਕ ਬਚਨ ਹਮਾਰਾ। ਪ੍ਰਥਮੇ ਹਮ ਨੇ ਜਾਪੁ ਉਚਾਰਾ।
ਪੁਨ ਅਕਾਲ ਉਸਤਤਿ ਜੋ ਕਹੀ। ਬੇਦ ਸਮਾਨ ਪਾਠ ਜੋ ਅਹੀ।
ਪੁਨ ਬਚਿਤ੍ਰ ਨਾਟਕ ਬਨਵਾਯੋ। ਸੋਢਿ ਬੰਧ ਜਹ ਕਤਾ ਸੁਹਾਯੋ।
ਪੁਨ ਕੋ ਚੰਡੀ ਚਰਿਤ੍ਰ ਬਣਾਏ। ਅੰਤਰ ਕੇ ਸਭ ਕਬਿ ਮਨ ਭਏ।
ਗਯਾਨ ਪ੍ਰਬੋਧ ਹਮ ਕਹਾ। ਜਸ ਪਾਠ ਕਰ ਹਰਿ ਪਦ ਲਹਾ।
ਪੁਨ ਚੌਬੀਸ ਅਵਤਾਰ ਕਹਾਨੀ। ਬਰਨਨ ਕਰਾ ਸਮਝੀ ਸਭ ਗਯਾਨੰ।
ਦੱਤਾਤ੍ਰੇਯਾ ਕੇ ਗੁਰੂ ਸੁਨਾਏ। ਪੁਨ ਬਚਿਤਰ ਬਖਯਾਨ ਬਨਾਏ।
ਤ੍ਰਿਨ ਕੋ ਭੀ ਇਕ ਗ੍ਰੰਥ ਬਖਾਨਾ। ਪੜ੍ਹੇ ਮੂੜ੍ਹ ਸੋ ਹੋਇ ਸਯਾਨਾ।
ਸ਼ਬਦ ਹਜ਼ਾਰੇ ਕੇ ਸੁਖਦਾਈ। ਸਬੈ ਨ੍ਰਿਪਨ ਕੀ ਕਥਾ ਸੁਨਾਈ।
ਜੋ ਮੈ ਹਿਤ ਕਰਿ ਬਰਨ ਸਵਾਰੀ। ਪੁਨ ਕਹ ਗਤ ਨ ਕਹੂੰ ਉਚਾਰੀ।
ਚਾਰ ਸੈ ਚਾਰ ਚਰਿਤ੍ਰ ਬਨਾਏ ਜਹਾਂ ਜੁਣਤਿਨ ਕੇ ਛਲ ਦਿਖਰਾਏ।

***ਰਹਿਤਨਾਮਾ ਭਾਈ ਦੇਸਾ ਸਿੰਘ***, ੩੨, ੩੮॥

ਜਦੋਂ ਵੱਖ-ਵੱਖ ਗ੍ਰੰਥ ਵਿੱਚ ਆਈਆਂ ਰਚਨਾਵਾਂ ਦੇ ਆਧਾਰ ਦੇ ਸੰਮਤਾਂ ਦੀ ਪੜਤਾਲ ਕਰੀਏ ਤਾਂ ਵੱਖ-ਵੱਖ ਰਚਨਾਵਾਂ ਦੇ ਰਚਨਾਕਾਲ ਦੀ ਤਰਤੀਬ ਇਹੋ ਹੀ ਬਣਦੀ ਹੈ ਅਤੇ ਇਸ ਸਰੋਤ ਦੀ ਪ੍ਰਮਾਣਿਕਤਾ ਵਿੱਚ ਕੋਈ ਵੀ ਸ਼ੱਕ ਨਹੀਂ ਰਹਿ ਜਾਂਦਾ। ਅੱਠਵਾਂ ਇਤਿਹਾਸ ਸਰੋਤ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿੱਚ ਸੁਰੱਖਿਅਤ ***ਚਰਿਤ੍ਰੋ ਪਖਯਾਨ*** ਦੀ ਇਕ ਛੋਟੀ ਪੋਥੀ ਹੈ ਜੋ ਕਿ ਛੋਣਾ ਸਿੰਘ ਨੇ ੬ ਵੈਸਾਖ ੧੭੮੦ ਬਿ:/ਅਪ੍ਰੈਲ ੩, ੧੭੨੩ ਈ: ਬੁੱਧਵਾਰ ਨੂੰ ਤਿਆਰ ਕੀਤੀ ਅਤੇ ਇਸ ਨੂੰ ***ਤਰਕਸ਼ ਦੀ ਪੋਥੀ*** ਦਾ ਨਾਮ ਦਿੱਤਾ ਹੈ, ਜਿਸ ਤੋਂ ਇਹ ਸਾਫ਼ ਸਿੱਧ ਹੁੰਦਾ ਹੈ ਕਿ ੧੭੨੩ ਈ: ਤੱਕ ***ਚਰਿਤ੍ਰੋ ਪਖਯਾਨ*** ਦੀਆਂ ਛੋਟੀਆਂ ਪੋਥੀਆਂ ਵੀ ਤਿਆਰ ਹੋ ਚੁੱਕੀਆਂ ਸਨ, ਜਿਸ ਨੂੰ ਕਿ ਖ਼ਾਲਸਾ ਫ਼ੌਜ ਦੇ ਜਰਨੈਲ ਆਪਣੇ ਤੀਰਾਂ ਦੇ ਤਰਕਸ਼ ਵਿੱਚ ਰੱਖਦੇ ਸਨ। ਕਿੰਨੀ ਹੈਰਾਨੀ ਵਾਲੀ ਗੱਲ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਖ਼ਾਲਸਾ ਅਠਾਰਵੀਂ ਸਦੀ ਵਿੱਚ ਇਨ੍ਹਾਂ ਚਰਿਤ੍ਰਾਂ ਨੂੰ ਪੜ੍ਹ ਕੇ ਆਪਣੇ

ਆਚਰਣ ਨੂੰ ਕਾਇਮ ਰੱਖਿਆ ਅਤੇ ਧੀਆਂ-ਭੈਣਾਂ ਇਨ੍ਹਾਂ ਯੋਧਿਆਂ ਦੀ ਸ਼ਰਣ ਵਿੱਚ ਆ ਕੇ ਆਪਣੇ ਆਪ ਨੂੰ ਸੁਰੱਖਿਅਤ ਸਮਝਦੀਆਂ ਸਨ। ਇਸ ਦੇ ਉਲਟ ਧੰਨ ਹਨ ਸਾਡੇ ੬੦-੭੦ ਸਾਲਾਂ ਦੇ ਬਜ਼ੁਰਗ ਜਿਨ੍ਹਾਂ ਦੇ ਮਨਾਂ ਵਿੱਚ ਇਨ੍ਹਾਂ ਚਰਿਤ੍ਰਾਂ ਨੂੰ ਪੜ੍ਹ ਕੇ ਸਿਵਾਏ ਕਾਮ ਵਾਸ਼ਨਾ ਦੇ ਕੁਝ ਵੀ ਉਜਾਗਰ ਨਹੀਂ ਹੋਇਆ। ਇਹੀ ਫਰਕ ਗੁਰਮੁਖ ਯੋਗੀਆਂ ਅਤੇ ਮਨਮੁੱਖ ਭੋਗੀਆਂ ਦੇ ਆਚਰਨ ਦਾ ਪ੍ਰਤੀਕ ਵੀ ਹੈ।

ਜੇ ਸਾਡੇ ਸ਼ੰਕਾਵਾਦੀਆਂ ਨੇ ਹੋਰ ਵੀ ਸਬੂਤ, ਜਿਵੇਂ ਕਿ ਸੁੱਖਾ ਸਿੰਘ ਦਾ ***ਗੁਰਬਿਲਾਸ ਪਾ: ੧੦*** (੧੭੭੭ ਈ:) ***ਮਹਿਮਾ ਪ੍ਰਕਾਸ਼*** (੧੮੦੧ ਈ:), ***ਸੂਰਜ ਪ੍ਰਕਾਸ਼*** (੧੮੪੩ ਈ:), ***ਪੰਥ ਪ੍ਰਕਾਸ਼*** (੧੮੮੦ ਈ:) ਆਦਿ ਨੂੰ ਦੇਖਣ ਦੀ ਖੇਚਲ ਕੀਤੀ ਹੁੰਦੀ ਤਾਂ ਉਨ੍ਹਾਂ ਨੂੰ ਇਸ ਗੱਲ ਦਾ ਚਾਨਣਾ ਹੋ ਜਾਂਦਾ ਕਿ ਇਨ੍ਹਾਂ ਇਤਿਹਾਸਿਕ ਸਰੋਤਾਂ ਵਿੱਚ ਵੀ ਲੇਖਕਾਂ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ***ਬਚਿਤ੍ਰ ਨਾਟਕ*** ਨੂੰ ਆਪਣਾ ਆਧਾਰ ਸਰੋਤ ਬਣਾਇਆ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ***ਕ੍ਰਿਸ਼ਨ ਅਵਤਾਰ*** ਦੀ ਸਮਾਪਤੀ ਦੀ ਤਾਰੀਖ ਇਸ ਤਰ੍ਹਾਂ ਕਲਮਬੰਦ ਕੀਤੀ ਹੈ:

ਸਤਰਾਂ ਮੈ ਪੈਂਤਾਲ ਮੇ ਸਾਵਨ ਸੁਦਿ ਤਿਥ ਦੀਪ॥
ਨਗਰ ਪਾਵਟਾ ਸੁਭ ਕਰਨ ਜਮਨਾ ਬਹੈ ਸਪੀਪ॥

***ਦਸਮ ਗ੍ਰੰਥ, ਕ੍ਰਿਸ਼ਨਾਵਤਾਰ***, ੨੪੮੦॥

ਇਸ ਅੰਦਰੂਨੀ ਗਵਾਹੀ ਤੋਂ ਇਹ ਸਾਫ ਜ਼ਾਹਿਰ ਹੈ ਕਿ ਸਾਵਨ ਸੁਦੀ ੧੭੪੫ ਬਿ:/੨੪ ਜੁਲਾਈ ੧੬੮੮ ਈ:, ਮੰਗਲਵਾਰ ਤੱਕ ਗੁਰੂ ਸਾਹਿਬ ਪਾਉਂਟਾ ਸਾਹਿਬ ਵਿਖੇ ੨੪੮੦ ਛੰਦ ਲਿਖ ਚੁੱਕੇ ਸਨ। ਇਸ ਇਤਿਹਾਸਿਕ ਪ੍ਰਮਾਣ ਦੀ ਪੁਸ਼ਟੀ ਹੋਰ ਇਤਿਹਾਸਿਕ ਸਰੋਤਾਂ ਤੋਂ ਵੀ ਹੁੰਦੀ ਹੈ, ਜਿਨ੍ਹਾਂ ਵਿੱਚੋਂ ਕੋਇਰ ਸਿੰਘ ਰਚਿਤ ***ਗੁਰਬਿਲਾਸ ਪਾਤਸ਼ਾਹੀ ੧੦***[੧੭] ਤੇ ਸਰੂਪ ਸਿੰਘ ਕੌਸ਼ਿਕ ਦੀ ***ਗੁਰੂ ਕੀਆਂ ਸਾਖੀਆਂ***[੧੮] ਪ੍ਰਮੁੱਖ ਹਨ।

***ਕ੍ਰਿਸ਼ਨਾਵਤਾਰ*** ਦੀ ਸਮਾਪਤੀ ਤੋਂ ਤਕਰੀਬਨ ਦੋ ਮਹੀਨੇ ਬਾਅਦ ਅੱਸੂ ਸੁਦੀ ੩, ੧੭੪੫ ਬ੍ਰਿ:/ ੨੭ ਸਤੰਬਰ ੧੬੮੮ ਈ: ਸੋਮਵਾਰ ਵਾਲੇ ਦਿਨ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪਣੇ ਜੀਵਨ ਕਾਲ ਦੀ ਪਹਿਲੀ ਲੜਾਈ, ਭੰਗਾਣੀ ਦਾ ਯੁੱਧ, ਜਿੱਤ ਕੇ ਪਹਾੜੀ ਰਾਜਿਆਂ ਨੂੰ ਕਰਾਰੀ ਹਾਰ ਦਿੱਤੀ। ਇਸ ਜੰਗ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਕੱਤਕ ਸੁਦੀ ੧੩, ੧੭੪੫ ਬ੍ਰਿ:/੨੭ ਅਕਤੂਬਰ ੧੬੮੮ ਈ: ਸ਼ਨੀਵਾਰ ਵਾਲੇ ਦਿਨ ਪਾਉਂਟਾ ਸਾਹਿਬ ਨੂੰ ਅਲਵਿਦਾ ਕਹਿ ਕੇ ਕਪਾਲ ਮੋਚਨ ਆ ਗਏ, ਜਿਸ ਦਾ ਜ਼ਿਕਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ***ਚਰਿਤ੍ਰੋ ਪਖਯਾਨ*** ਵਿੱਚ ਇਸ ਤਰ੍ਹਾਂ ਕਰ ਰਹੇ ਹਨ:

ਨਦੀ ਜਮਨਾ ਕੇ ਤੀਰ ਮੇ, ਤੀਰਥ ਮੁਚਨ ਕਪਾਲ।
ਨਗਰ ਪਾਂਵਟਾ ਛੋਰ ਹਮ, ਆਏ ਤਹਾਂ ਉਤਾਲ॥੨॥

***ਦਸਮ ਗ੍ਰੰਥ, ਚਰਿਤ੍ਰੋ ਪਖਯਾਨ***, ਨੰ: ੭੧॥

***ਦਸਮ ਗ੍ਰੰਥ*** ਦੀ ਇਹ ਅੰਦਰਲੀ ਗਵਾਹੀ ਇਸ ਗੱਲ ਦਾ ਪ੍ਰਤੀਕ ਹੈ ਕਿ ੧੬੯੮ ਈ: ਤੱਕ ਗੁਰੂ ਗੋਬਿੰਦ ਸਿੰਘ ਸਾਹਿਬ ***ਜਾਪੁ ਸਾਹਿਬ, ਅਕਾਲ ਉਸਤਤਿ, ਬਚਿਤ੍ਰ ਨਾਟਕ, ਚੰਡੀ ਚਰਿਤ੍ਰ, ਗਿਆਨ ਪ੍ਰਬੋਧ, ਕ੍ਰਿਸ਼ਨਾਵਤਾਰ, ਚਰਿਤ੍ਰੋ ਪਖਯਾਨ*** (੭੧ ਚਰਿਤ੍ਰ ਤੱਕ) ਲਿਖ ਚੁੱਕੇ ਸਨ। ਇਨ੍ਹਾਂ ਸਾਰੇ ਸਰੋਤਾਂ ਤੋਂ ਇਲਾਵਾ ਗੁਰੂ ਸਾਹਿਬ ***ਬਚਿਤ੍ਰ ਨਾਟਕ*** (ਆਪਣੀ ਕਥਾ) ਵਿੱਚ ਇੱਕ ਹੋਰ ਇਤਿਹਾਸਿਕ ਤੇ ਠੋਸ ਪ੍ਰਮਾਣ ਇਸ ਤਰ੍ਹਾਂ ਕਲਮਬੰਦ ਕਰ ਰਹੇ ਹਨ:

ਤ੍ਰਿਤਯ ਬਾਣ ਮਾਰਿਯੋ ਸੁ ਪੇਟੀ ਮਝਾਂਰੰ॥ ਬਿਧਿਅੰ ਚਿਲਕਾਂਤੰ ਦੁਆਲ ਪਾਰੰ ਪਧਾਰੰ॥

ਚੁਭੀ ਚਿੰਚ ਚਰਮੰ ਕਛੂ ਘਾਇ ਨ ਆਯੰ॥ ਕਲੰ ਕੇਵਲੰ ਜਾਨ ਦਾਸੰ ਬਚਾਯੰ॥

ਜਬੈ ਬਾਣ ਲਾਗਿਯੋ॥ ਤਬੈ ਰੋਸ ਜਾਗਿਯੋ॥

***ਦਸਮ ਗ੍ਰੰਥ, ਬਚਿਤ੍ਰ ਨਾਟਕ***, ੮:੩੦-੩੧॥

ਜਿਸ ਪੇਟੀ ਨੂੰ ਪਹਿਨ ਕੇ ਗੁਰੂ ਗੋਬਿੰਦ ਸਿੰਘ ਭੰਗਾਣੀ ਦਾ ਯੁੱਧ ਲੜ ਰਹੇ ਸਨ ਅਤੇ ਜਿਸ ਤੀਰ ਦੀ ਛੋਹ ਨੇ ਗੁਰੂ ਸਾਹਿਬ ਦੇ ਬੀਰ ਰਸ ਨੂੰ ਉਜਾਗਰ ਕੀਤਾ ਉਹ ਅੱਜ ਵੀ ਮਹਾਰਾਜਾ ਪਟਿਆਲਾ ਪਾਸ ਸੁਰੱਖਿਅਤ ਪਈ ਹੈ। ਇਸ ਪੇਟੀ ਉੱਤੇ ***ਜਾਪੁ ਸਾਹਿਬ*** ਤੇ ***ਜਪੁਜੀ ਸਾਹਿਬ*** ਲਿਖਿਆ ਹੋਇਆ ਹੈ, ਜੋ ਇਸ ਗੱਲ ਦਾ ਠੋਸ ਪ੍ਰਮਾਣ ਹੈ ਕਿ ***ਜਾਪੁ ਸਾਹਿਬ*** ਗੁਰੂ ਸਾਹਿਬ ਨੇ ਪਾਉਂਟਾ ਸਾਹਿਬ ਆਉਣ ਤੋਂ ਪਹਿਲਾਂ ਉਚਾਰਿਆ, ਅਤੇ ***ਬਚਿਤ੍ਰ ਨਾਟਕ*** ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਰਚਨਾ ਹੈ।

੧੭੧੧-੧੯੮੦ ਈ: ਤੱਕ ਦੇ ਉਪਰਲੇ ਦਿੱਤੇ ੧੩ ਇਤਿਹਾਸਿਕ ਸਬੂਤਾਂ ਅਤੇ ਪ੍ਰਮਾਣਾਂ ਤੋਂ ਇਹ ਸਾਫ ਜ਼ਾਹਿਰ ਹੈ ਕਿ ਸ੍ਰ: ਦਲਜੀਤ ਸਿੰਘ ਜੀ ਅਤੇ ਸ੍ਰ: ਜਗਜੀਤ ਸਿੰਘ ਜੀ ਆਪਣੀਆਂ ਗੁਮਰਾਹ ਕਰਨ ਵਾਲੀਆਂ ਯਕੜਬਾਜ਼ੀਆਂ ਲਿਖਣ ਲਗੇ ਇਹ ਭੁੱਲ ਗਏ ਕਿ ਇਤਿਹਾਸ ਕਲਪਤ ਅਟਕਲਬਾਜ਼ੀਆਂ ਤੇ ਜੁਗਤੀ ਕਥਨਾਂ ਨਾਲ ਨਹੀਂ ਸਿਰਜਿਆ ਜਾਂਦਾ ਬਲਕਿ ਇਤਿਹਾਸਿਕ ਪ੍ਰਮਾਣਾਂ ਦੇ ਆਧਾਰ ਅਤੇ ਉਨ੍ਹਾਂ ਦੇ ਵਿਸ਼ਲੇਸ਼ਣ ਨਾਲ ਹੀ ਲਿਖਿਆ ਜਾਂਦਾ ਹੈ। ਇਸੇ ਸੰਦਰਭ ਵਿੱਚ ਈ:ਐਚ: ਕਾਰ ਨੇ ਕਿਹਾ ਹੈ: "ਇਤਿਹਾਸਕਾਰ ਤੱਥਾਂ ਤੇ ਸਬੂਤਾਂ ਤੋਂ ਬਿਨਾਂ ਪ੍ਰਭਾਵਹੀਣ ਤੇ ਨਿਰਮੂਲ ਹੈ ਅਤੇ ਤੱਥ ਆਪਣੇ ਇਤਿਹਾਸਕਾਰ ਤੋਂ ਬਿਨਾਂ ਨਿਰਮੂਲ ਤੇ ਨਿਰਜੀਵ ਹਨ"।[੧੯] ਇਹ ਸਤਿਕਾਰਯੋਗ ਵਿਦਵਾਨਾਂ ਨੇ ਕਿਸ ਉਦੇਸ਼ ਦੀ ਪੂਰਤੀ ਲਈ ***ਦਸਮ ਗ੍ਰੰਥ*** ਬਾਰੇ ਬਿਨਾਂ ਕਿਸੇ ਸਰੋਤ ਨੂੰ ਵਾਚੇ ਇਹ ਝੂਠੇ ਬਿਆਨ ਦਾਗੇ, ਉਸ ਦਾ ਖੁਲਾਸਾ ਕਰਨਾ ਕੋਈ ਔਖਾ ਨਹੀਂ ਹੈ। ਵਿਦਵਾਨ ਲੇਖਕਾਂ ਦੀਆਂ ਲਿਖਤਾਂ ਤੋਂ ਸਾਫ ਜ਼ਾਹਿਰ ਹੈ ਕਿ ਇਨ੍ਹਾਂ ਨੇ ਆਪਣੀਆਂ ਲਿਖਤਾਂ ਦੇ ਤੱਤ ਪਹਿਲਾਂ ਨਿਰਧਾਰਿਤ ਕੀਤੇ ਤੇ ਫੇਰ ਤੱਥਾਂ ਤੋਂ ਇਸ ਲਈ ਪ੍ਰਹੇਜ਼ ਕੀਤਾ ਤਾਂ ਜੋ ਝੂਠ ਦੇ ਸਹਾਰੇ ਸ਼ਰਧਾਵਾਨ, ਵਿਚਾਰਵਾਨ ਅਤੇ ਪਾਠਕਾਂ ਨੂੰ ***ਦਸਮ ਗ੍ਰੰਥ*** ਬਾਰੇ ਗੁਮਰਾਹ ਕੀਤਾ ਜਾ ਸਕੇ।

ਜਦੋਂ ***ਦਸਮ ਗ੍ਰੰਥ ਸਾਹਿਬ*** ਬਾਰੇ ਝੂਠ ਦਾ ਬਾਜ਼ਾਰ ਗਰਮ ਹੋਵੇ ਤਾਂ ਇਹ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਡਾ: ਰਤਨ ਸਿੰਘ ਜੱਗੀ ਇਸ ਵਿੱਚ ਆਪਣਾ ਹਿੱਸਾ ਨਾ ਪਾਉਂਦੇ। ਡਾ: ਰਤਨ ਸਿੰਘ ਜੱਗੀ ਦਾ ਸੋਧ ਪੱਤਰ ਸ੍ਰ: ਸ਼ਮਸ਼ੇਰ ਸਿੰਘ ਅਸ਼ੋਕ ਦੇ ਵਿਚਾਰਾਂ ਦਾ ਹੀ ਤਰਜ਼ਮਾਨੀ ਸੀ। ਉਨ੍ਹਾਂ ਦੇ ਸੋਧ ਪੱਤਰ ਵਿੱਚ ਕੋਈ ਵੀ ਦਲੀਲ ਜਾਂ ਵਿਚਾਰ ਉਨ੍ਹਾਂ ਦੇ ਆਪਣੇ ਨਹੀਂ ਸਿਵਾਇ ਕੁਝ ਪੁਰਾਤਨ ਬੀੜਾਂ ਦੇ ਪਾਠ-ਭੇਦ। ਜੋ ਵੀ ਵਿਚਾਰ ਡਾ: ਰਤਨ ਸਿੰਘ ਜੱਗੀ ਨੇ ਆਪਣੇ ਸੋਧ ਪੱਤਰ ਵਿੱਚ ਦਿੱਤੇ ਉਨ੍ਹਾਂ ਵਿੱਚ ਖੋਜ ਦਾ ਅੰਸ਼ ਮਾਤਰ ਵੀ ਨਹੀਂ। ਡਾ: ਜੱਗੀ ਲਿਖਦੇ ਹਨ ਕਿ ਜਿਹੜੀ ਆਦਿ ਬੀੜ ਅਤੇ ਦਸਮ ਦੀ ਬੀੜ ਦਾ ਇਕੱਠਾ ਸੰਕਲਨ ਭਾਈ ਮਨੀ ਸਿੰਘ ਜੀ ਨੇ ਤਿਆਰ ਕੀਤਾ ਉਸ ਵਿੱਚ ਗੁਰੂ ਅੰਗਦ ਦੇਵ ਜੀ ਦੀ ਬਾਣੀ ਹੈ ਹੀ ਨਹੀਂ। ਇਸ ਤੋਂ ਸਪਸ਼ਟ ਹੈ ਕਿ ਜਾਂ ਤਾਂ ਡਾ: ਜੱਗੀ ਨੇ ਕਿਸੇ ਖਾਸ ਮਨੋਰਥ ਲਈ ਇਸ ਸਫੇਦ ਝੂਠ ਦਾ ਸਹਾਰਾ ਲਿਆ, ਜਾਂ ਉਨ੍ਹਾਂ ਨੂੰ ਮੋਟੇ ਅੱਖਰਾਂ ਵਾਲੀ ਬੀੜ ਦੇਖਣੀ-ਪਰਖਣੀ ਨਹੀਂ ਆਈ, ਜਾਂ ਉਨ੍ਹਾਂ ਨੇ ਬੀੜ ਦੇਖੇ ਬਗ਼ੈਰ ਹੀ ਸੁਣੇ-ਸੁਣਾਏ ਯੱਕੜ ਮਾਰ ਦਿੱਤੇ, ਜੋ ਪ੍ਰੰਪਰਾ ***ਦਸਮ ਗ੍ਰੰਥ*** ਦੇ ਵਿਰੋਧੀ ਹਾਲੇ ਤੱਕ ਚਲਾ ਰਹੇ ਹਨ। ਇਸੇ ਪ੍ਰੰਪਰਾ ਦੀ ਤਾਜਾ ਮਿਸਾਲ ਸ੍ਰ: ਦੀਵਾਨ ਸਿੰਘ (ਮੋਹਾਲੀ) ਦੀ ਲਿਖਤ ***ਗਲਿੰਪਸਿਸ ਔਫ ਚੰਡੀ ਚਰਿਤ੍ਰ*** (***Glimpses of Chandi Charitar***) ਵਿੱਚ ਮਿਲਦਾ ਹੈ, ਜਿਸ ਵਿੱਚ ਉਨ੍ਹਾਂ ਨੇ ਇਹ ਵਿਚਾਰ ਪ੍ਰਗਟ ਕੀਤੇ ਕਿ ਗੁਰੂ ਸਾਹਿਬ ਦਾ ਚੰਡੀ ਚਰਿਤ੍ਰ ***ਭਾਗਵਤ ਪੁਰਾਣ*** 'ਤੇ ਆਧਾਰਿਤ ਹੈ, ਜਦਕਿ ***ਭਗਵਤ ਪੁਰਾਣ*** ਵਿੱਚ ਚੰਡੀ ਦਾ ਕੋਈ ਜਿਕਰ ਨਹੀਂ। ਅਸਲ ਵਿੱਚ ਲੇਖਕ ***ਦੇਵੀ ਭਾਗਵਤ ਪੁਰਾਣ*** ਨੂੰ ***ਭਾਗਵਤ ਪੁਰਾਣ*** ਸਮਝ ਰਿਹਾ ਹੈ ਜਦ ਕਿ ਇਹ ਦੋਵੇਂ ਪੁਰਾਣ ਅਲੱਗ-ਅਲੱਗ ਹਨ।

ਇਨ੍ਹਾਂ ਸ਼ੰਕਾਵਾਦੀ ਖਰੜ ਗਿਆਨੀਆਂ ਦਾ ਅਗਲਾ ਹਥਿਆਰ ਹੈ ਅਰਥਾਂ ਦੇ ਅਨਰਥ ਕਰਨਾ ਜਿਨ੍ਹਾਂ ਦੀਆਂ ਕੁਝ ਕੁ ਮਿਸਾਲਾਂ ਦੇਣੀਆਂ ਬਹੁਤ ਜ਼ਰੂਰੀ ਹਨ। ਇਹ ਸ਼ੰਕਾਵਾਦੀ ਸਾਰੇ ਦੇ ਸਾਰੇ ਲੇਖਕਾਂ ਨੇ ਆਪਣੀਆਂ ਰਚਨਾਵਾਂ ਵਿੱਚ "ਭਗਉਤੀ" ਸ਼ਬਦ ਦੇ ਅਰਥ ਦੁਰਗਾ ਦੱਸੇ ਹਨ, ਜੋ ਕਿ ਧੋਖੇ ਨਾਲ ਸੰਗਤਾਂ ਨੂੰ ਗੁਮਰਾਹ ਕਰਨ ਦੀ ਕੋਸ਼ਿਸ਼ ਹੀ ਨਹੀਂ ਬਲਕਿ ਇਸ ਗੱਲ ਦਾ ਸਪਸ਼ਟ ਸਬੂਤ ਹੈ ਕਿ ਇਨ੍ਹਾਂ ਨੇ ***ਚੰਡੀ ਚਰਿਤ੍ਰ*** ਨੂੰ ਇੱਕ ਵਾਰੀ ਵੀ ਚੰਗੀ ਤਰ੍ਹਾਂ ਨਹੀਂ ਪੜ੍ਹਿਆ। ਰਿਸ਼ੀ ਮਾਰਕੰਡੇ ਨੇ ***ਮਾਰਕੰਡੇ ਪੁਰਾਣ*** ਵਿੱਚ ਦੁਰਗਾ ਲਈ ੧੦੮ ਨਾਮ ਦਿੱਤੇ ਹਨ, ਪਰ ਭਗਉਤੀ ਉਸ ਵਿੱਚ ਨਹੀਂ ਹੈ। ਭਗਉਤੀ ਸਾਰੇ ਪੁਰਾਣਿਕ ਸਾਹਿਤ ਵਿੱਚ ਪਰਮ-ਪਿਤਾ ਪ੍ਰਮਾਤਮਾ ਲਈ ਵਰਤਿਆ ਗਿਆ ਹੈ। ਸਾਰੇ ***ਦਸਮ ਗ੍ਰੰਥ*** ਵਿੱਚ ਭਗਉਤੀ ਸ਼ਬਦ ਦਾ ਪ੍ਰਯੋਗ ਦੋ ਵਾਰੀ ਕੀਤਾ ਗਿਆ ਹੈ ਅਤੇ ਇਹ ਦੋਵੇਂ ਵਾਰੀ ***ਵਾਰ ਸ੍ਰੀ ਭਗਉਤੀ ਜੀ*** ਵਿੱਚ ਹੀ ਆਉਂਦਾ ਹੈ:

ਪ੍ਰਿਥਮ ਭਗਉਤੀ ਸਿਮਰ ਕੈ ਗੁਰੂ ਨਾਨਕ ਲਈਂ ਧਿਆਇ॥

***ਦਸਮ ਗ੍ਰੰਥ, ਵਾਰ ਸ੍ਰੀ ਭਗਉਤੀ ਜੀ ਕੀ***, ੧, ਪੰ: ੧੧੯॥

ਲਈ ਭਗਉਤੀ ਦੁਰਗ ਸ਼ਾਹ ਵਰਜਾਗਨਿ ਭਾਰੀ॥

***ਦਸਮ ਗ੍ਰੰਥ, ਵਾਰ ਸ੍ਰੀ ਭਗਉਤੀ ਜੀ ਕੀ***, ੫੩:੨, ਪੰ: ੧੨੭॥

ਹੁਣ ਜੇ ਇਨ੍ਹਾਂ ਖਰੜ ਗਿਆਨੀਆਂ ਦੀ ਨਵੀਨ ਸੋਚ ਮੁਤਾਬਿਕ ਇਸ ਉੱਪਰਲੀ ਸਤਰ ਦੇ ਅਰਥ ਕੀਤੇ ਜਾਣ ਤਾਂ ਸਾਨੂੰ ਇਹ ਕਹਿਣਾ ਪਵੇਗਾ ਕਿ ਦੁਰਗਾ ਨੇ ਦੁਰਗਾ ਨੂੰ ਫੜ ਕੇ ਯੁੱਧ ਕੀਤਾ। ਦੂਸਰੇ ਇਹ ਜੁੰਡਲੀ ਇਹ ਕਹਿਣੋ ਨਹੀਂ ਥੱਕਦੀ ਕਿ "ਮਹਾਂਕਾਲ" ਸ਼ਬਦ ਦਾ ਅਰਥ ਸ਼ਿਵ ਜੀ ਹੈ, ਇਸ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਿਵ ਜੀ ਦੀ ਆਰਾਧਨਾ ਕੀਤੀ। ਵੇਦਿਕ ਤੇ ਉਪਨਿਸ਼ਦ ਸਾਹਿਤ ਵਿੱਚ ਵੀ "ਮਹਾਂਕਾਲ", "ਕਾਲੋ-ਕਾਲ" ਪਰਮ ਪਿਤਾ ਪ੍ਰਮਾਤਮਾ ਲਈ ਹੀ ਵਰਤੇ ਗਏ। ਪ੍ਰਮੁੱਖ ਸ਼ਬਦ ਕੋਸ਼ਾਂ ਵਿੱਚ ਵੀ "ਕਾਲ" ਅਤੇ "ਮਹਾਂਕਾਲ" ਸ਼ਬਦਾਂ ਦੇ ਅਰਥ ਪਰਮ-ਪਿਤਾ ਪ੍ਰਮਾਤਮਾ ਹੀ ਦਿੱਤੇ ਹਨ।[20] ਗੁਰੂ ਗੋਬਿੰਦ ਸਾਹਿਬ ਦੀਆਂ ਲਿਖਤਾਂ ਵਿੱਚ "ਕਾਲ" ਅਤੇ "ਮਹਾਕਾਲ" ਇਸ ਸ੍ਰਿਸ਼ਟੀ ਦੀ ਸਿਰਜਣਾਤਮਕ ਸ਼ਕਤੀ ਹੈ, ਲਈ ਵਰਤਿਆ ਗਿਆ ਹੈ, ਜਿਸ ਕੋਲ ਇਸ ਨੂੰ ਖ਼ਤਮ ਕਰਨ ਦੀ ਵੀ ਸ਼ਕਤੀ ਹੈ, ਪ੍ਰਮਾਤਮਾ ਜੋ ਕਿ ਜੀਵਨ ਅਤੇ ਮੌਤ ਦਾ ਸੁਆਮੀ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ***ਦਸਮ ਗ੍ਰੰਥ*** ਵਿੱਚ ਪਰਮ-ਪਿਤਾ ਪ੍ਰਮਾਤਮਾ ਲਈ ਕਈ ਕਰਮ-ਨਾਮਾਂ ਦਾ ਵਰਨਣ ਕੀਤਾ ਹੈ, ਜਿਵੇਂ ਕਿ "ਕਾਲ", "ਸਰਬ-ਕਾਲ", "ਮਹਾਕਾਲ", "ਕਾਲ-ਕਾਲੇ", "ਕਾਲ ਪੁਰਖ", "ਅਨੰਕਾਲ", "ਕਾਲੰ ਕਾਲ"। ਮਹਾਕਾਲ ਸੰਸਕ੍ਰਿਤ ਦਾ ਸ਼ਬਦ ਹੈ, ਜਿਸ ਦੇ ਸ਼ਾਬਦਿਕ ਅਰਥ ਹਨ "ਸਰਵ-ਉੱਚ ਸਮਾਂ" ਜੋ ਕਿ ਸਮੇਂ ਦੇ ਚੱਕਰ ਤੋਂ ਰਹਿਤ ਹੈ ਅਤੇ ਸਾਰੇ ਧਾਰਮਿਕ ਸਾਹਿਤ ਵਿੱਚ ਇਹ ਪਰਮ-ਪਿਤਾ ਪ੍ਰਮਾਤਮਾ ਲਈ ਵਰਤਿਆ ਗਿਆ ਕਿਉਂਕਿ ਪ੍ਰਮਾਤਮਾ ਸਦੀਵੀ ਹੈ ਜਦਕਿ ਉਸ ਦੀ ਸਾਰੀ ਸ੍ਰਿਸ਼ਟੀ ਨਾਸ਼ਵਾਨ ਹੈ। "ਮਹਾਕਾਲ" ਸ਼ਬਦ ਦਾ ਸਭ ਤੋਂ ਜ਼ਿਆਦਾ (੯੦%) ਪ੍ਰਯੋਗ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪਣੀ ਰਚਨਾ ***ਚਰਿਤ੍ਰੋ ਪਖਯਾਨ*** ਵਿੱਚ ਕੀਤਾ ਹੈ। ਇਸੇ ਤਰ੍ਹਾਂ ਸ਼ਬਦ "ਸ਼ਿਵ" ਨੂੰ ਵੀ ਇਹ ਖਰੜ ਗਿਆਨੀ ਸ਼ਿਵ ਜੀ ਨਾਲ ਜੋੜ ਕੇ ਇਹ ਸਾਬਤ ਕਰਨ ਦੀ ਨਾਕਾਮ ਕੋਸ਼ਿਸ਼ਾਂ ਵਿੱਚ ਲੱਗੇ ਹੋਏ ਹਨ ਕਿ ***ਦਸਮ ਗ੍ਰੰਥ ਸਾਹਿਬ*** ਕਿਸੇ ਸਾਕਤ ਕਵੀ ਦੀ ਰਚਨਾ ਹੈ। ਪਰ ਪਿਛਲੇ ੪੦ ਸਾਲਾਂ ਵਿੱਚ ਇਹ ਨਵੀਨ ਖੋਜੀ ਉਸ ਸਾਕਤ ਕਵੀ ਦੇ ਨਾਮ, ਨਿਵਾਸ, ਜਾਤ-ਪਾਤ, ਹੋਂਦ, ਸ਼੍ਰੇਣੀ ਤੇ ਲਿਖਤਾਂ ਦੱਸਣ ਵਿੱਚ ਪੂਰੀ ਤਰ੍ਹਾਂ ਨਾਕਾਮ ਰਹੇ। ਇਹ ਇਸ ਚੀਜ਼ ਦਾ ਖੁਲਾਸਾ ਵੀ ਨਹੀਂ ਕਰ ਸਕੇ ਕਿ ਜੇ ਇਹ ਕਿਸੇ ਚਾਲਾਕ ਸਾਕਤ ਕਵੀ ਦੀ ਚਾਲ ਸੀ ਤਾਂ ਉਸ ਨੇ ਅਧੂਰੀਆਂ ਲਿਖਤਾਂ ਲਿਖ ਕੇ ਅਧੂਰੀ ਚਾਲ ਕਿਉਂ ਚੱਲੀ। ਸਭ ਵਿਦਵਾਨ ਇਹ ਮੰਨਦੇ ਹਨ ਕਿ ***"ਅਕਾਲ ਉਸਤਤਿ," ਬਚਿਤ੍ਰ ਨਾਟਕ*** (ਆਪਣੀ ਕਥਾ), ***ਗਿਆਨ ਪ੍ਰਬੋਧ, ਤ੍ਰਿਯਾ ਚਰਿਤਰ*** ਅਧੂਰੇ ਹਨ। ਜੇ ***ਦਸਮ ਗ੍ਰੰਥ*** ਨੂੰ ਗਹੁ ਨਾਲ ਵਿਚਾਰੀਏ ਤਾਂ ਪਤਾ ਲਗਦਾ ਹੈ ਕਿ ***ਜਾਪੁ ਸਾਹਿਬ, ਅਕਾਲ ਉਸਤਤਿ, ਚੰਡੀ ਚਰਿਤ੍ਰ*** (੧-੨), ***ਵਾਰ ਸ੍ਰੀ ਭਗਉਤੀ ਜੀ ਕੀ, ਸ਼ਸ਼ਤਰ ਨਾਮ ਮਾਲਾ ਪੁਰਾਣ, ਕਬਿੱਤ ਸਵੱਈਏ, ਜ਼ਫਰਨਾਮਾ*** ਵਿੱਚ ਕਿਸੇ ਕਵੀ ਦਾ ਨਾਮ ਨਹੀਂ, ਜਦਕਿ

ਗੋਬਿੰਦ ਸ਼ਬਦ ੨ ਵਾਰ ***ਰਾਮ ਅਵਤਾਰ***[੨੧] ਤੇ ***ਚਰਿਤ੍ਰੋ ਪਖਯਾਨ***[੨੨] ਵਿੱਚ ਵਰਤਿਆ ਗਿਆ, ***ਕ੍ਰਿਸ਼ਨਾਵਤਾਰ*** ਵਿੱਚ ਸਯਾਮ ਨਾਮ ਦੀ ਵਰਤੋਂ ਕੀਤੀ ਗਈ, ਜਦਕਿ ***ਚਰਿਤ੍ਰੋ ਪਖਯਾਨ*** ਵਿੱਚ ਰਾਮ, ਸਯਾਮ ਤੇ ਕਾਲ ਨਾਮਾਂ ਦੀ ਵਰਤੋਂ ਕੀਤੀ ਗਈ। ਇਨ੍ਹਾਂ ਸਾਰੀਆਂ ਰਚਨਾਵਾਂ ਦੇ ਸ਼ੁਰੂ ਵਿੱਚ ***"ਸ੍ਰੀ ਮੁਖਵਾਕ ਪਾ: ਦਸਵੀ"*** ਜਾਂ ***"ਪਾਤਸ਼ਾਹੀ ੧੦"*** ਲਿਖਿਆ ਜੋ ਕਿ ਇਸ ਗੱਲ ਦਾ ਠੋਸ ਸਬੂਤ ਹੈ ਕਿ "ਗੋਬਿੰਦ", "ਰਾਮ", "ਸ਼ਯਾਮ" ਗੁਰੂ ਗੋਬਿੰਦ ਸਿੰਘ ਸਾਹਿਬ ਦੇ ਹੀ ਉਪਨਾਮ ਹਨ ਅਤੇ ਤਿੰਨ ਹੀ ਨਾਮ ***ਆਦਿ ਗੁਰੂ ਗ੍ਰੰਥ ਸਾਹਿਬ*** ਵਿੱਚ ਪਰਮ-ਪਿਤਾ ਪ੍ਰਮਾਤਮਾ ਲਈ ਵਰਤੇ ਗਏ।[੨੩] ***ਦਸਮ ਗ੍ਰੰਥ ਸਾਹਿਬ*** ਨੂੰ ਅਗਰ ਵੱਖ-ਵੱਖ ਕਵੀਆਂ ਦੀ ਰਚਨਾ ਇਨ੍ਹਾਂ ਨਾਮਾਂ ਦੇ ਆਧਾਰ ਤੇ ਮੰਨੀਏ ਤਾਂ ਇਹ ਫੈਸਲਾ ਕਰਨਾ ਔਖਾ ਹੋਵੇਗਾ ਕਿ ਕਿਹੜਾ ਛੰਦ ਰਾਮ ਦਾ ਹੈ ਤੇ ਕਿਹੜਾ ਛੰਦ ਸਯਾਮ ਦਾ ਹੈ। ***ਚਰਿਤ੍ਰੋ ਪਖਯਾਨ*** ਵਿੱਚ ਕਈ ਚਰਿਤ੍ਰਾਂ ਵਿੱਚ ਰਾਮ ਤੇ ਸ਼ਯਾਮ ਨਾਮ ਦੀ ਵਰਤੋਂ ਕੀਤੀ ਗਈ ਹੈ।[੨੪] ਇਸੇ ਤਰ੍ਹਾਂ ***ਕ੍ਰਿਸ਼ਨ ਅਵਤਾਰ*** ਵਿੱਚ ਵੀ ਰਾਮ ਤੇ ਸ਼ਯਾਮ ਦੇ ਨਾਮ ਦੀ ਵਰਤੋਂ ਹੋਈ ਹੈ[੨੫] ***ਰਾਮ ਅਵਤਾਰ*** ਵਿੱਚ ਗੋਬਿੰਦ ਤੇ ਸ਼ਯਾਮ ਨਾਮਾਂ ਦੀ ਵਰਤੋਂ ਕੀਤੀ ਗਈ ਹੈ।[੨੬] ***ਚਰਿਤ੍ਰੋ ਪਖਯਾਨ*** ਤੇ ***ਕ੍ਰਿਸ਼ਨ ਅਵਤਾਰ*** ਵਿੱਚ ਰਾਮ ਤੇ ਸ਼ਯਾਮ ਨਾਮਾਂ ਦੀ ਵਰਤੋਂ ਇੱਕ ਯਾਂ ਦੋ ਛੰਦਾਂ ਦੇ ਵਕਫੇ ਬਾਅਦ ਕੀਤੀ ਗਈ ਹੈ।[੨੭] ਦੁਨੀਆਂ ਦੇ ਸਾਹਿਤਕ ਇਤਿਹਾਸ ਵਿੱਚ ਐਸੀ ਕੋਈ ਵੀ ਕਾਵਿ ਰਚਨਾ ਨਹੀਂ ਜਿਸ ਦੇ ਵੱਖ-ਵੱਖ ਛੰਦ ਅਲੱਗ-ਅਲੱਗ ਕਵੀਆਂ ਨੇ ਲਿਖੇ ਹੋਣ। ਕਿੰਨੀ ਹੈਰਾਨੀ ਵਾਲੀ ਗੱਲ ਹੈ ਕਿ ਸਾਡੇ ਗੁਰਮਤਿ ਦੇ ਇਹ ਖਰੜ ਗਿਆਨੀ ਸ਼ਿਵ ਲਈ ੧੦੦੮ ਨਾਮ ਕਬੂਲਦੇ ਹਨ, ਵਿਸ਼ਨੂੰ ਲਈ ੧੦੦੦ ਨਾਮ ਵੀ ਕਬੂਲਦੇ ਹਨ, ਚੰਡੀ ਲਈ ਵੀ ੧੦੮ ਨਾਮ ਜੋ ਕਿ ਪੰਡਤਾਂ ਦੇ ਰੌਸ਼ਨ ਦਿਮਾਗਾਂ ਦੀ ਕਾਢ ਹਨ, ਪਰ ਆਪਣੇ ਗੁਰੂ ਲਈ ਕੋਈ ਵੀ ਉਪਨਾਮ ਕਬੂਲਣ ਲਈ ਤਿਆਰ ਨਹੀਂ। "ਕਾਲ" ਤੇ "ਹਰਿ" ਨਾਮ ਦਾ ਕੋਈ ਵੀ ਕਵੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਦਰਬਾਰੀ ਕਵੀਆਂ ਦੀ ਪੁਰਾਣੀ ਨਾਮਾਵਲੀ ਵਿੱਚ ਨਹੀਂ ਆਉਂਦਾ। ਸਾਰੇ ਧਾਰਮਿਕ ਗ੍ਰੰਥਾਂ ਵਿੱਚ ਖਾਸ ਕਰਕੇ ***ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ*** ਅਤੇ ***ਸ੍ਰੀ ਦਸਮ ਗ੍ਰੰਥ ਸਾਹਿਬ*** ਵਿੱਚ "ਗੋਬਿੰਦ", "ਰਾਮ", "ਸ਼ਯਾਮ", "ਕਾਲ", "ਹਰਿ" ਸ਼ਬਦ ਜਿਥੇ ਪਰਮ-ਪਿਤਾ ਪ੍ਰਮਾਤਮਾ ਦੇ ਬੋਧਕ ਹਨ, ਉਥੇ ਗੁਰੂ ਸਾਹਿਬ ਦੇ ਨਾਮ ਦੀ ਵੀ ਪ੍ਰਤੀਨਿਧਤਾ ਕਰਦੇ ਹਨ। ਗੁਰੂ ਗੋਬਿੰਦ ਸਿੰਘ ਸਾਹਿਬ ਦੇ ਦਰਬਾਰੀ ਕਵੀਆਂ ਦੀਆਂ ਸੁਤੰਤਰ ਰਚਨਾਵਾਂ ਸਾਡੇ ਪਾਸ ਮੌਜੂਦ ਹਨ ਅਤੇ ਇਨ੍ਹਾਂ ਨੂੰ ਧਿਆਨ ਨਾਲ ਵਾਚਨ 'ਤੇ ਪਤਾ ਲਗਦਾ ਹੈ ਕਿ ਸਾਰੇ ਦਰਬਾਰੀ ਕਵੀਆਂ ਨੇ ਗੁਰੂ ਸਾਹਿਬ ਦੀਆਂ ਬਖਸ਼ੀਸ਼ਾਂ ਦਾ ਜ਼ਿਕਰ ਕੀਤਾ ਹੈ, ਪਰ ਸਾਰੇ ***ਦਸਮ ਗ੍ਰੰਥ*** ਵਿੱਚ ਸਾਰੀਆਂ ਰਚਨਾਵਾਂ ਦੇ ਮੰਗਲਾਚਰਣ ਯਾਂ ਉਪਸੰਹਾਰ (ਰਚਨਾ ਦੇ ਅੰਤ) ਵਿੱਚ ਸਿਰਫ਼ ਤੇ ਸਿਰਫ਼ ਪਰਮ-ਪਿਤਾ ਪ੍ਰਮਾਤਮਾ ਦੀ ਉਸਤਤੀ ਉਸ ਦੇ ਕਰਮ ਨਾਮਾਂ ਨਾਲ ਕੀਤੀ ਗਈ ਹੈ। ਇਸੇ ਤਰ੍ਹਾਂ ਜੇ ਦਰਬਾਰੀ ਕਵੀਆਂ ਵੱਲੋਂ ਕੀਤੇ ਅਨੁਵਾਦ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ ਕੀਤੇ ਅਨੁਵਾਦਾਂ ਨੂੰ ਉਨ੍ਹਾਂ ਦੇ ਮੂਲ ਸਰੋਤਾਂ

ਨਾਲ ਅਧਿਐਨ ਕਰੀਏ ਤਾਂ ਇਹ ਸਾਫ਼ ਜ਼ਾਹਿਰ ਹੁੰਦਾ ਹੈ ਕਿ ਜਿੱਥੇ ਦਰਬਾਰੀ ਕਵੀਆਂ ਨੇ ਮੂਲ ਸਰੋਤਾਂ ਦਾ ਅੱਖਰਬੱਧ ਅਨੁਵਾਦ (***Literal Translations***) ਕੀਤਾ ਹੈ ਉੱਥੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਮੂਲ ਸ੍ਰੋਤਾਂ ਦੇ ਤੱਤ ਨੂੰ ਆਪਣੀ ਸ਼ੈਲੀ ਅਤੇ ਫਲਸਫ਼ੇ ਅਨੁਸਾਰ ਇੱਕ ਅਨੂਠਾ ਰੂਪ ਦਿੱਤਾ ਅਤੇ ਆਪਣੀਆਂ ਲਿਖਤਾਂ ਰਾਹੀਂ ਭਾਰਤੀ ਸੰਸਕ੍ਰਿਤੀ ਦੇ ਵੀਰ ਨਾਇਕਾਂ ਨੂੰ ਅਮਰ ਬਣਾ ਦਿੱਤਾ। ਇਸ ਦੀ ਇੱਕ ਉਦਾਹਰਣ ***ਚੰਡੀ ਚਰਿਤ੍ਰ*** ਹੈ। ***ਚੰਡੀ ਚਰਿਤ੍ਰ ਉਕਤਿ ਬਿਲਾਸ***, ***ਮਾਰਕੰਡੇ ਪੁਰਾਣ*** ਦੇ ***ਦੁਰਗਾ ਸਪਤਸ਼ਤੀ*** ਵਾਲੇ ਭਾਗ ਦਾ ਸੁਤੰਤਰ ਅਨੁਵਾਦ ਦੱਸਿਆ ਜਾਂਦਾ ਹੈ, ਪਰ ਹਕੀਕਤ ਇਸ ਦੇ ਉਲਟ ਹੈ। ***ਮਾਰਕੰਡੇ ਪੁਰਾਣ*** ਵਿੱਚ ਇਸ ਕਥਾ ਦੇ ੧੩ ਅਧਿਆਇ ਤੇ ੭੦੦ ਸਲੋਕ ਹਨ, ਜਦਕਿ ***ਚੰਡੀ ਚਰਿਤ੍ਰ ਉਕਤ ਬਿਲਾਸ*** ਦੇ ੮ ਅਧਿਆਇ ਤੇ ੨੩੩ ਛੰਦ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਸੁਚੇਤ ਮਨ ਨਾਲ ਬਹੁਤ ਬੇਲੋੜੀਆਂ ਸਥਿਤੀਆਂ ਇਸ ਰਚਨਾ ਵਿੱਚੋਂ ਕੱਢ ਦਿੱਤੀਆਂ ਹਨ। ***ਮਾਰਕੰਡੇ ਪੁਰਾਣ*** ਦੇ ਪਹਿਲੇ ੪ ਅਧਿਆਇ ਜੋ ਕਿ ਦੁਰਗਾ ਉਸਤਤੀ ਵਿੱਚ ਹਨ ਉਹ ਗੁਰੂ ਸਾਹਿਬ ਨੇ ਆਪਣੀ ਰਚਨਾ ਵਿੱਚ ਸ਼ਾਮਿਲ ਨਹੀਂ ਕੀਤੇ। ਇਸੇ ਤਰ੍ਹਾਂ ਗੁਰੂ ਸਾਹਿਬ ਨੇ ਹਜ਼ਾਰਾਂ ਸਾਲਾਂ ਦੇ ਯੁੱਧਾਂ, ਦੇਵਤਿਆਂ ਦੇ ਇਕੱਠੇ ਹੋਣ, ਦੇਵੀ ਦੀ ਉਤਪਤੀ ਤੇ ਹੋਰ ਵੇਰਵੇ ਆਪਣੀ ਰਚਨਾ ਦਾ ਹਿੱਸਾ ਨਹੀਂ ਬਣਾਏ। ਸੱਚ ਤੇ ਨੇਕੀ ਦੀ ਸ਼ਕਤੀ ਦੁਰਗਾ ਨੂੰ ਉਜਾਗਰ ਕਰਨ ਲੱਗਿਆਂ ਚੰਡੀ ਦੇ ਨਸ਼ੇ ਦਾ ਬਿਰਤਾਂਤ ਵੀ ਗੁਰੂ ਸਾਹਿਬ ਨੇ ਆਪਣੀ ਰਚਨਾ ਵਿੱਚ ਸ਼ਾਮਿਲ ਨਹੀਂ ਕੀਤਾ, ਜਦਕਿ ***ਮਾਰਕੰਡੇ ਪੁਰਾਣ*** ਵਿੱਚ ਦੁਰਗਾ ਵੱਲੋਂ ਸ਼ਰਾਬ ਦੇ ਸੇਵਨ ਦੀ ਬਾਤ ਭੀ ਕਹੀ ਗਈ ਹੈ। ***ਮਾਰਕੰਡੇ ਪੁਰਾਣ*** ਦੇ ੧੧ ਤੇ ੧੨ ਅਧਿਆਇ ਵਿਚ ਦੇਵੀ ਉਸਤਤਿ ਦੇ ਮਹਾਤਮ ਨੂੰ ਪੂਰੀ ਤਰ੍ਹਾਂ ਨਾਕਾਰ ਕੇ ਗੁਰੂ ਸਾਹਿਬ ਨੇ ਪ੍ਰਮਾਤਮਾ ਪਾਸੋਂ ਨੇਕ ਕੰਮਾਂ ਦੇ ਦ੍ਰਿੜ ਵਿਸ਼ਵਾਸ ਨਾਲ ਡਟੇ ਰਹਿਣ ਦੀ ਪ੍ਰਾਰਥਨਾ ਕੀਤੀ ਹੈ:

ਦੇਹ ਸਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨ ਟਰੋਂ॥
ਨ ਡਰੋਂ ਅਰਿ ਸੋ ਜਬ ਜਾਇ ਲਰੋਂ, ਨਿਸਚੈ ਕਰ ਆਪਨੀ ਜੀਤ ਕਰੋਂ॥
ਅਰੁ ਸਿਖ ਹੌਂ ਆਪਨੇ ਹੀ ਮਨ ਕੌਂ ਇਹ ਲਾਲਚ ਹਉ ਗੁਨ ਤਉ ਉਚਰੋਂ॥
ਜਬ ਆਵ ਕੀ ਅਉਧ ਨਿਧਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ॥

ਚੰਡੀ ਚਰਿਤ੍ਰ, ੨੩੧॥

ਇਸੇ ਤਰ੍ਹਾਂ ***ਚੰਡੀ-ਚਰਿਤ੍ਰ*** ਦੂਜਾ ਜੋ ਕਿ ***ਦੇਵੀ ਭਾਗਵਤ ਪੁਰਾਣ*** 'ਤੇ ਆਧਾਰਿਤ ਹੈ ਵਿੱਚ ਵੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਮੂਲ ਸਰੋਤ ਵਿੱਚ ਅਸੁਰ ਸ਼ਕਤੀਆਂ ਦੀ ਉਤਪਤੀ, ਦੁਰਗਾ ਦੀ ਉਤਪਤੀ, ਦੁਰਗਾ ਦੀ ਉਸਤਤੀ ਅਤੇ ਹਜ਼ਾਰਾਂ ਸਾਲਾਂ ਦੀ ਲੜਾਈ ਨੂੰ ਆਪਣੀ ਰਚਨਾ ਵਿੱਚ ਜਗ੍ਹਾ ਨਹੀਂ ਦਿੱਤੀ। ਗੁਰੂ ਗੋਬਿੰਦ ਸਿੰਘ ਜੀ ਨੇ ਸਿਰਫ਼ ਆਪਣੇ "ਭਗਉਤੀ" ਦੇ ਫ਼ਲਸਫੇ ਨੂੰ ਦੈਵੀ ਸ਼ਕਤੀ ਅਤੇ ਇਲਾਹੀ ਇਨਸਾਫ ਦੇ ਰੂਪ ਵਿੱਚ ਹੀ

***ਚੰਡੀ ਚਰਿਤ੍ਰ ਉਕਤਿ ਬਿਲਾਸ, ਚੰਡੀ ਚਰਿਤ੍ਰ ਦੂਜਾ, ਵਾਰ ਸ੍ਰੀ ਭਗਉਤੀ*** ਵਿੱਚ ਪੇਸ਼ ਕੀਤਾ ਹੈ। "ਦੁਰਗਾ" ਸੰਸਕ੍ਰਿਤ ਦਾ ਸ਼ਬਦ ਹੈ ਜਿਸ ਦਾ ਮਤਲਬ ਹੈ "ਪਹੁੰਚ ਤੋਂ ਪਰ੍ਹੇ", "ਦੁਰਗਮ", "ਅਗਮ" ਅਤੇ ਇਸੇ ਹੀ ਰੂਪ ਵਿੱਚ ਉਹ ਗੁਰੂ ਸਾਹਿਬ ਦੀਆਂ ਲਿਖਤਾਂ ਵਿੱਚ ਆਉਂਦੀ ਹੈ। ਗੁਰੂ ਸਾਹਿਬ ਦਾ ਫੁਰਮਾਨ ਹੈ:

ਕਿਸਨ ਬਿਸਨ ਕਬਹੂੰ ਨ ਧਿਆਊਂ॥ ਕਾਨ ਸੁਨੇ ਪਹਿਚਾਨ ਨ ਤਿਨ ਸੋ॥

***ਦਸਮ ਗ੍ਰੰਥ, ਕ੍ਰਿਸ਼ਨ ਅਵਤਾਰ***, ੪੩੪, ਪੰ: ੩੧੦॥

ਜਵਨ ਕਾਲ ਸਭ ਜਗਤ ਬਨਾਯੋ॥ ਦੇਵ ਦੈਤ ਜੱਛਨ ਉਪਜਾਯੋ॥
ਆਦਿ ਅੰਤਿ ਏਕੈ ਅਵਤਾਰਾ॥ ਸੋਈ ਗੁਰੂ ਸਮਝਿਯਹੁ ਹਮਾਰਾ॥੯॥

***ਦਸਮ ਗ੍ਰੰਥ, ਕਬਿਯੋ ਬਾਚ ਬੇਨਤੀ ਚੌਪਈ***, ੯, ਪੰ: ੧੩੮॥

ਇਹ ਦੋ ਹੀ ਫੁਰਮਾਨ ਇਸ ਗੱਲ ਨੂੰ ਸਾਬਤ ਕਰਨ ਲਈ ਕਾਫੀ ਹਨ ਕਿ ਗੁਰੂ ਜੀ ਦੁਰਗਾ ਦੇ ਬਿਸ਼ਨ ਨੂੰ ਨਹੀਂ ਮੰਨਦੇ, ਦੁਰਗਾ ਤਾਂ ਬਹੁਤ ਦੂਰ ਹੈ। ਉਹ ਸਿਰਫ ਪਰਮ-ਪਿਤਾ ਪ੍ਰਮਾਤਮਾ ਨੂੰ ਹੀ ਆਪਣਾ ਇਸ਼ਟ ਮੰਨਦੇ ਹਨ ਨਾ ਕਿ ਕਿਸੇ ਅਵਤਾਰ ਪੁਰਸ਼ ਨੂੰ। ਇਸੇ ਲਈ ਸਾਡੇ ਚੰਡੀਗੜ੍ਹ ਦੇ ਖਰੜ ਗਿਆਨੀ ਇਨ੍ਹਾਂ ਰਚਨਾਵਾਂ ਤੋਂ ਨਾਮੁਕਰ ਹਨ ਤਾਂ ਜੋ ਉਹ ਆਪਣੀ ਗੁਰੂ ਗੋਬਿੰਦ ਸਿੰਘ ਸਾਹਿਬ ਵਿਰੁੱਧ ਮੰਦੀ ਭਾਵਨਾ ਦਾ ਪਸਾਰਾ ਕਰ ਸਕਣ।

***ਵਾਰ ਸ੍ਰੀ ਭਗਉਤੀ ਜੀ ਕੀ*** ਦੇ ਮੰਗਲਾਚਰਣ ਵਿੱਚ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਨਾਮ ਨਹੀਂ ਹੈ ਜੋ ਕਿ ਇਸ ਗੱਲ ਦਾ ਪ੍ਰਮਾਣ ਹੈ ਕਿ ਇਹ ਗੁਰੂ ਸਾਹਿਬ ਦੀ ਪ੍ਰਮਾਣਿਕ ਤੇ ਇਤਿਹਾਸਿਕ ਰਚਨਾ ਹੈ। ਜੇ ਇਹ ਕਿਸੇ ਕਵੀ ਦੀ ਰਚਨਾ ਹੁੰਦੀ ਤਾਂ ਇਸ ਵਿੱਚ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਨਾਮ ਵੀ ਨੌਂ ਗੁਰੂਆਂ ਤੋਂ ਬਾਅਦ ਸ਼ਾਮਲ ਹੁੰਦਾ। ਸਾਡੇ ਇਹ ਖਰੜ ਗਿਆਨੀ ਇਹ ਵੀ ਸਾਬਤ ਕਰਨ ਦੀ ਕੋਸ਼ਿਸ਼ ਵਿੱਚ ਹਨ ਕਿ ਇਹ ਗੁਰੂ ਸਾਹਿਬ ਦੇ ਸਮਕਾਲੀ ਅਤੇ ਸਿੱਖ ਕੌਮ ਦੀ ਮਹਾਨ ਸ਼ਹੀਦ ਭਾਈ ਮਨੀ ਸਿੰਘ ਜੀ ਨਾਲੋਂ ਜ਼ਿਆਦਾ ਸਿਆਣੇ ਹਨ ਕਿਉਂਕਿ ਜਦੋਂ ੧੮ ਵੀਂ ਸਦੀ ਵਿੱਚ ਖ਼ਾਲਸੇ ਦੀ ਅਰਦਾਸ ਬਣਾਈ ਗਈ ਤਾਂ ਭਾਈ ਮਨੀ ਸਿੰਘ ਜੀ ਨੂੰ ਇਹ ਪਤਾ ਨਹੀਂ ਸੀ ਕਿ ਇਹ ਗੁਰੂ ਸਾਹਿਬ ਦੀ ਰਚਨਾ ਹੈ ਜਾਂ ਨਹੀਂ, ਜਿਸ ਦਾ ਇਲਹਾਮ ਇਨ੍ਹਾਂ ਸ਼ੰਕਾ ਵਾਦੀਆਂ ਨੂੰ ਹੋ ਚੁੱਕਾ ਹੈ, ਜਿਸ ਦਾ ਕੂੜ ਪ੍ਰਚਾਰ ਇਹ ਹੁਣ ਕਰ ਰਹੇ ਹਨ।

ਜਦੋਂ ਗੁਰੂ ਗੋਬਿੰਦ ਸਿੰਘ ਸਾਹਿਬ ਰਚਿਤ ***ਚੰਡੀ ਚਰਿਤ੍ਰ ਉਕਤਿ ਬਿਲਾਸ, ਚੰਡੀ ਚਰਿਤ੍ਰ ਦੂਜਾ, ਵਾਰ ਸ੍ਰੀ ਭਗਉਤੀ ਜੀ ਕੀ*** ਆਦਿ ਦੀ ਮੂਲ ਪੁਰਾਣਕ ਸਰੋਤਾਂ ਨਾਲ ਤੁਲਨਾ ਕਰੀਏ ਤਾਂ ਇਹ ਸਾਫ ਜ਼ਾਹਿਰ ਹੁੰਦਾ ਹੈ ਕਿ ਗੁਰੂ ਸਾਹਿਬ ਨੇ ਸੁਚੇਤ ਮਨ ਨਾਲ ਪੁਰਾਣਕ ਸਾਹਿਤ ਦੀਆਂ ਬੇਲੋੜੀਆਂ ਸਥਿਤੀਆਂ ਤੇ ਵਿਸਥਾਰ ਆਪਣੀਆਂ ਰਚਨਾਵਾਂ ਵਿੱਚ ਸ਼ਾਮਿਲ ਨਹੀਂ ਕੀਤੇ। ਗੁਰੂ ਸਾਹਿਬ ਨੇ ਪੁਰਾਣਕ ਸਾਹਿਤ ਦਾ ਮਿਥਹਾਸਕ ਅੰਸ਼ ਖ਼ਤਮ ਕਰਕੇ ਇਨ੍ਹਾਂ ਕਥਾਵਾਂ ਨੂੰ ਪਹਿਲੀ ਵਾਰ ਇਤਿਹਾਸਕ ਪ੍ਰਸੰਗ ਦੇ ਤੌਰ 'ਤੇ ਪੇਸ਼

ਕੀਤਾ। ਚੰਡੀ ਚਰਿਤ੍ਰਾਂ ਵਿੱਚ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਸੰਸਕ੍ਰਿਤ ਸ਼ਬਦ "ਨਿਸੰਗ" ਦਾ ਪ੍ਰਯੋਗ ਦੋ ਵਾਰੀ ਕੀਤਾ ਹੈ:

ਕਾਲੀ ਅਉ ਚੰਡ ਕੁਵੰਡ ਸੰਭਾਰ ਕੈ ਦੈਤ ਸੋ ਜੁੱਧ ਨਿਸੰਗ ਸਜਿਓ ਹੈ॥

***ਚੰਡੀ ਚਰਿਤ੍ਰ ਉਕਤਿ ਬਿਲਾਸ***, ੧੭੧॥

ਬਾਹੈ ਨਿਸੰਗ॥ ਉਠੈਂ ਝੜੰਗ॥ ਤੁੱਪਕ ਤੜਾਕ॥ ਉੱਠਤ ਕੜਾਕ॥

***ਚੰਡੀ ਚਰਿਤ੍ਰ ਦੂਜਾ***, ੩੦॥

ਇਸ ਸੰਸਕ੍ਰਿਤ ਸ਼ਬਦ ਦਾ ਪੰਜਾਬੀ ਸਮਰੂਪ ਹੈ "ਨਿਹੰਗ" ਜਿਸ ਦਾ ਪ੍ਰਯੋਗ ਗੁਰੂ ਅਰਜਨ ਦੇਵ ਜੀ ***ਗੁਰੂ ਗ੍ਰੰਥ ਸਾਹਿਬ*** ਵਿੱਚ ਇੰਜ ਕਰਦੇ ਹਨ: "ਨਿਰਭਉ ਹੋਇਓ ਭਇਆ ਨਿਹੰਗਾ",[੨੮]। ਨਿਹੰਗ ਸ਼ਬਦ ਦਾ ਇੱਥੇ ਪ੍ਰਯੋਗ ਉਸ ਇਨਸਾਨ ਲਈ ਹੈ ਜੋ ਕਿ ਨਿਰਭਉ ਹੈ ਅਤੇ ਮੌਤ ਦੇ ਡਰ ਤੋਂ ਰਹਿਤ ਹੈ, ਨਿਡਰ ਹੈ, ਨਿਧੜਕ ਹੈ ਜੋ ਕਿ ਖ਼ਾਲਸੇ ਦੇ ਵਚਿੱਤਰ ਜੀਵਨ ਦੀ ਵੀ ਤਰਜਮਾਨੀ ਕਰਦਾ ਹੈ। ਇਸ ਸੰਸਕ੍ਰਿਤ ਸ਼ਬਦ "ਨਿਸੰਗ" ਜਿਸ ਨੂੰ ਕਿ ***ਗੁਰੂ ਗ੍ਰੰਥ ਸਾਹਿਬ*** ਵਿੱਚ ਨਿਹੰਗ (ਪੰਜਾਬੀ ਰੂਪ) ਵਿੱਚ ਵਰਤਿਆ ਗਿਆ ਹੈ ਤੋਂ ਨਿਹੰਗ ਸਿੰਘਾਂ ਦੇ ਜਥਿਆਂ ਦੀ ਉਤਪਤੀ ਹੋਈ ਤੇ ਉਨ੍ਹਾਂ ਨੇ ਇਸ ਸ਼ਬਦ ਨੂੰ ਆਪਣੇ ਜਥੇ ਦਾ ਨਾਮ ਦੇ ਦਿੱਤਾ। ਇਨ੍ਹਾਂ ਚੰਡੀ ਚਰਿਤ੍ਰਾਂ ਵਿੱਚ ਹੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਕਈ ਸਿਧਾਂਤ ਉਜਾਗਰ ਕੀਤੇ ਜਿਵੇਂ ਕਿ: "ਖ਼ਾਲਸਾ ਅਕਾਲ ਪੁਰਖ ਕੀ ਫੌਜ", "ਚੜ੍ਹਦੀ ਕਲਾ", ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥, "ਸਵਾ ਲਾਖ ਸੇ ਏਕ ਲੜਾਊ, ਤਬੈ ਗੋਬਿੰਦ ਸਿੰਘ ਨਾਮ ਕਹਾਊ", "ਧਰਮ ਯੁੱਧ", ਦੇਗ-ਤੇਗ ਫ਼ਤਹਿ ਆਦਿ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪਣੀਆਂ ਰਚਨਾਵਾਂ ਵਿੱਚ ਦੁਰਗਾ ਨੂੰ ਸਰਵ-ਸ਼ਕਤੀਮਾਨ ਪ੍ਰਮਾਤਮਾ ਦੀ ਸੰਘਾਰਨ ਸ਼ਕਤੀ ਦੇ ਰੂਪ ਵਿੱਚ ਪੇਸ਼ ਕਰਕੇ ਆਪਣੇ ਖ਼ਾਲਸੇ ਲਈ ਤੱਤ ਗਿਆਨ, ਦ੍ਰਿੜਤਾ ਅਤੇ ਹੌਂਸਲੇ ਦਾ ਉਹ ਸੋਮਾ ਤਿਆਰ ਕੀਤਾ ਜਿਸ ਦੇ ਫ਼ਲਸਫ਼ੇ ਰਾਹੀਂ ਪੂਰੀ ੧੮ ਵੀਂ ਸਦੀ ਖ਼ਾਲਸਾ ਗੁਰੂ ਦੇ ਸਾਥ ਤੋਂ ਬਿਨਾਂ ਉਨ੍ਹਾਂ ਦੇ ਉਦੇਸ਼ ਦੀ ਪੂਰਤੀ ਲਈ ਧਰਮ ਯੁੱਧ ਵਿੱਚ ਵਿਚਰਦਾ ਰਿਹਾ ਤੇ ਅਸੁਰ ਸ਼ਕਤੀਆਂ 'ਤੇ ਫਤਹਿ ਪਾ ਕੇ ਇਸ ਧਰਤੀ ਨੂੰ ਵਿਦੇਸ਼ੀ ਹਮਲਾਵਰਾਂ ਤੋਂ ਮੁਕਤ ਕਰਾਉਣ ਤੇ ਖ਼ਾਲਸਾ ਰਾਜ ਸਥਾਪਤ ਕਰਨ ਵਿੱਚ ਸਫਲ ਹੋਇਆ ਅਤੇ ਗੁਰੂ ਸਾਹਿਬ ਦੇ ਫੁਰਮਾਨ: "ਭਾਰੀ ਭੁਜਾਨ ਕੇ ਭਾਰੀ ਭਰੋਸੋ"[੨੯], ਦੀ ਤਰਜਮਾਨੀ ਕੀਤੀ। ਕਿਸੇ ਵੀ ਰਚਨਾ ਜਾਂ ਸਤਰ ਤੋਂ ਇਹ ਸਿੱਧ ਨਹੀਂ ਹੁੰਦਾ ਕਿ ਗੁਰੂ ਸਾਹਿਬ ਨੇ ਦਰਗਾ ਦੀ ਪੂਜਾ ਕੀਤੀ, ਜਾਂ ਉਸ ਦੀ ਉਸਤਤੀ ਕੀਤੀ, ਜਾਂ ਉਸ ਦਾ ਮਾਨਵੀਕਰਨ (*Personification*) ਕੀਤਾ, ਯਾਂ ਉਸ ਨੂੰ ਪ੍ਰਗਟ (*Recall*) ਕੀਤਾ।[੩੦] ***ਅਕਾਲ ਉਸਤਤਿ*** ਵਿੱਚ ਵੀ ਦੁਰਗਾ ਦੇ ਅਸੁਰਾਂ ਨੂੰ ਸੰਘਾਰਨ ਦੇ ੨੦ ਛੰਦ[੩੧] ਹਨ, ਜਿਨ੍ਹਾਂ ਦਾ ਵਿਸਥਾਰ ***ਚੰਡੀ ਚਰਿਤ੍ਰ ਉਕਤਿ ਬਿਲਾਸ, ਚੰਡੀ ਚਰਿਤ੍ਰ ਦੂਜਾ*** ਵਿੱਚ ਕਰਕੇ ***ਵਾਰ ਸ੍ਰੀ ਭਗਉਤੀ ਜੀ ਕੀ*** ਅਤੇ ***ਚਰਿਤ੍ਰੋਪਖਯਾਨ*** ਦੇ ਪਹਿਲੇ ਅਧਿਆਇ ਵਿੱਚ

ਅਲੰਕਾਰ ਦੇ ਤੌਰ 'ਤੇ ਕੀਤਾ ਗਿਆ ਹੈ, ਉਸ ਨਾਲ ਇਹ ਮਿਥਿਹਾਸਕ ਪਾਤਰ ਲੋਕਾਂ ਦੀ ਸ਼ਰਧਾ ਤੇ ਵਿਸ਼ਵਾਸ ਦਾ ਹਿੱਸਾ ਬਣ ਗਏ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਨ੍ਹਾਂ ਨਾਵਾਂ ਤੇ ਘਟਨਾਵਾਂ ਦੀ ਵਿਸਥਾਰ ਨਾਲ ***ਦਸਮ ਗ੍ਰੰਥ*** ਵਿੱਚ ਵਿਆਖਿਆ ਕਰਕੇ ਲੋਕਾਂ ਦੀ ਸੋਚਣੀ ਤੇ ਦ੍ਰਿਸ਼ਟੀਕੋਣ ਵਿੱਚ ਇੱਕ ਕ੍ਰਾਂਤੀ ਲਿਆਉਂਦੀ। ਜੇ ***ਆਦਿ ਗੁਰੂ ਗ੍ਰੰਥ ਸਾਹਿਬ*** ਵਿੱਚ ਆਏ ਮਿਥਿਹਾਸਕ ਘਟਨਾਵਾਂ ਦੇ ਨਾਇਕ ਨਾਇਕਾਵਾਂ ਦਾ ਜ਼ਿਕਰ ਅਲੰਕਾਰਾਂ ਦੇ ਤੌਰ 'ਤੇ ਕੀਤਾ ਗਿਆ ਹੈ ਤਾਂ ***ਦਸਮ ਗ੍ਰੰਥ ਸਾਹਿਬ*** ਵਿੱਚ ਉਨ੍ਹਾਂ ਦੀ ਸਿੱਖ ਦਰਸ਼ਨ ਮੁਤਾਬਕ ਕੀ ਹੈਸੀਅਤ ਹੈ ਵਿਸਥਾਰ ਨਾਲ ਜ਼ਿਕਰ ਕੀਤਾ ਹੈ। ਇਹ ਕੋਈ ਅਤਿ-ਕਥਨੀ ਨਹੀਂ ਹੋਵੇਗੀ ਜੇ ***ਦਸਮ ਗ੍ਰੰਥ*** ਨੂੰ ***ਆਦਿ ਗੁਰੂ ਗ੍ਰੰਥ ਸਾਹਿਬ*** ਵਿੱਚ ਆਏ ਮਿਥਿਹਾਸਕ ਹਵਾਲਿਆਂ ਦਾ ਵਿਆਖਿਅਕਾਰ ਗ੍ਰੰਥ ਨਾਲ ਸਨਮਾਨਿਤ ਕੀਤਾ ਜਾਵੇ। ਗੁਰੂ ਗੋਬਿੰਦ ਸਿੰਘ ਨੇ ***ਦਸਮ ਗ੍ਰੰਥ ਸਾਹਿਬ*** ਵਿੱਚ ਇਕ ਅਕਾਲ ਪੁਰਖ ਦੀ ਸਰਵ-ਉੱਚਤਾ ਕਾਇਮ ਰੱਖਣ ਲਈ ਇਹ ਤੱਤ ਉਜਾਗਰ ਕੀਤਾ ਹੈ ਕਿ ਜਿਹੜੀਆਂ ਦੈਵੀ ਸ਼ਕਤੀਆਂ ਦੀ ਹਿੰਦੋਸਤਾਨ ਦੇ ਲੋਕ ਪੂਜਾ ਕਰਦੇ ਹਨ ਉਹ ਪਰਮ-ਪਿਤਾ ਪ੍ਰਮਾਤਮਾ ਦੀ ਸਿਰਜਨ ਤੇ ਵਿਨਾਸ਼ਕਾਰੀ ਸ਼ਕਤੀ ਦੇ ਹੀ ਗੁਲਾਮ ਹਨ, ਅਤੇ ਉਸ ਸਰਵ-ਸ਼ਕਤੀਮਾਨ ਪ੍ਰਮਾਤਮਾ ਦੇ ਹੁਕਮ ਵਿੱਚ ਕਈ ਵਾਰ ਇਸ ਧਰਤੀ 'ਤੇ ਆਏ ਤੇ ਕੂਚ ਕੀਤੇ। ਗੁਰੂ ਸਾਹਿਬ ਨੇ ਜਿੰਨੀ ਸਪਸ਼ਟਤਾ ਨਾਲ ਦੇਵੀ-ਦੇਵਤਿਆਂ ਤੇ ਮੂਰਤੀ-ਪੂਜਾ ਦਾ ਖੰਡਨ ***ਦਸਮ ਗ੍ਰੰਥ ਸਾਹਿਬ*** ਵਿੱਚ ਕੀਤਾ ਹੈ, ਉਤਨੀ ਸਪਸ਼ਟਤਾ ਨਾਲ ਇਸ ਦਾ ਖੰਡਨ ***ਗੁਰੂ ਗ੍ਰੰਥ ਸਾਹਿਬ*** ਵਿੱਚ ਨਹੀਂ ਹੈ। ਇਹ ਸਾਰੇ ਦੇ ਸਾਰੇ ਦੇਵੀ-ਦੇਵਤਿਆਂ ਨੇ ਮਾਤਲੋਕ ਵਿੱਚ ਪਰਮ-ਪਿਤਾ ਪ੍ਰਮਾਤਮਾ ਦੀ ਪੂਜਾ ਦੀ ਬਜਾਇ ਆਪਣੀ ਪੂਜਾ ਸ਼ੁਰੂ ਕਰਵਾ ਦਿੱਤੀ।

***ਦਸਮ ਗ੍ਰੰਥ ਸਾਹਿਬ*** ਦੇ ਕੁਲ ਪੰਨੇ ੧੪੨੮ ਹਨ, ਹਰੇਕ ਪੰਨੇ 'ਤੇ ੨੫ ਸਤਰਾਂ ਹਨ ਅਤੇ ***ਦਸਮ ਗ੍ਰੰਥ*** ਵਿੱਚ ੮, ੬੨, ੭੦੦ ਲਫ਼ਜ਼ ਹਨ। ***ਆਦਿ ਗੁਰੂ ਗ੍ਰੰਥ ਸਾਹਿਬ*** ਭਗਤੀ ਦਾ ਸੋਮਾ ਹੈ ਜਦਕਿ ***ਦਸਮ ਗ੍ਰੰਥ ਸਾਹਿਬ*** ਸ਼ਕਤੀ ਦਾ ਸੋਮਾ ਹੈ। ***ਆਦਿ ਗੁਰੂ ਗ੍ਰੰਥ ਸਾਹਿਬ*** ਜਗਿਆਸੂ ਲਈ ਇੱਕ ਅਧਿਆਤਮਕ ਸਫ਼ਰ ਹੈ, ਜਦਕਿ ***ਦਸਮ ਗ੍ਰੰਥ*** ਸਾਹਿਬ ਜਗਿਆਸੂ ਲਈ ਸੰਤ ਤੋਂ ਸਿਪਾਹੀ ਬਣਨ ਦਾ ਸਫਰ ਹੈ। ਗੁਰੂ ਹਰਿਗੋਬਿੰਦ ਸਾਹਿਬ ਨੇ ਜੋ ਮੀਰੀ-ਪੀਰੀ ਦਾ ਸਿਧਾਂਤ ੧੬੦੬ ਈ: ਵਿੱਚ ਉਜਾਗਰ ਕੀਤਾ ਉਸ ਦੀ ਤਰਜਮਾਨੀ ***ਦਸਮ ਗ੍ਰੰਥ ਸਾਹਿਬ*** ਕਰਦਾ ਹੈ। ***ਆਦਿ ਗੁਰੂ ਗ੍ਰੰਥ ਸਾਹਿਬ*** ਕਲਿਯੁਗ ਵਿੱਚ ਪਰਮ ਪਿਤਾ ਪ੍ਰਮਾਤਮਾ ਦੇ ਵਿੱਚ ਲੋਕਾਂ ਦੇ ਵਿਸ਼ਵਾਸ ਦੀ ਉਦਾਸੀਨਤਾ ਤੇ ਧਰਮ ਦੀ ਦੁਰਦਸ਼ਾ ਦੀ ਗੱਲ ਕਰਦਾ ਹੈ, ***ਦਸਮ ਗ੍ਰੰਥ*** ਇਸ ਤੋਂ ਇਲਾਵਾ ਧਰਮ-ਯੁੱਧ ਦੇ ਜਜ਼ਬੇ ਦੇ ਅਭਾਵ ਦੀ ਗੱਲ ਕਰਦਾ ਹੈ। ***ਆਦਿ ਗੁਰੂ ਗ੍ਰੰਥ*** ਧਰਮ ਨੂੰ ਰੂਹਾਨੀ ਤੇ ਅਧਿਆਤਮਕ ਗਿਆਨ ਦੇ ਖੇਤਰ ਵਿੱਚ ਉਜਾਗਰ ਕਰਦਾ ਹੈ, ਜਦਕਿ ***ਦਸਮ ਗ੍ਰੰਥ*** ਧਰਮ ਦੀ ਭੂਮਿਕਾ ਸਮਾਜਿਕ ਤੇ ਰਾਜਨੀਤਕ ਖੇਤਰ ਵਿੱਚ ਉਜਾਗਰ ਕਰਦਾ ਹੈ। ***ਆਦਿ ਗੁਰੂ ਗ੍ਰੰਥ ਸਾਹਿਬ*** ਸਿੱਖਾਂ ਦਾ ਹਰਿਮੰਦਰ ਹੈ ਤਾਂ ***ਦਸਮ ਗ੍ਰੰਥ*** ਸਿੱਖ ਪੰਥ ਦਾ ਅਕਾਲ ਤਖ਼ਤ ਹੈ,

ਜਿਸ ਤੋਂ ਜਗਿਆਸੂ ਹਰਿਮੰਦਰ ਦੇ ਦਰਸ਼ਨ ਕਰਨ ਦੇ ਨਾਲ-ਨਾਲ ਆਪਣੇ ਧਰਮ ਯੁੱਧ ਦੇ ਫ਼ਲਸਫ਼ੇ ਤੋਂ ਵੀ ਜਾਣੂ ਹੁੰਦਾ ਹੈ। ਇਸ ਧਰਮ ਯੁੱਧ ਦੇ ਫ਼ਲਸਫ਼ੇ ਨੂੰ ਦ੍ਰਿੜਾਉਣ ਲਈ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਖ਼ਾਲਸਾ ਪੰਥ ਪ੍ਰਗਟ ਕੀਤਾ। ***ਦਸਮ ਗ੍ਰੰਥ*** ਹੀ ਸਿੱਖਾਂ ਕੋਲ ਇੱਕ ਐਸਾ ਪ੍ਰਮਾਣਿਕ ਸੋਮਾ ਹੈ ਜੋ ਕਿ ਖ਼ਾਲਸਈ ਵਚਿੱਤ੍ਰਤਾ ਦਾ ਪ੍ਰਗਟਾਵਾ ਕਰਦਾ ਹੈ। ਇਸੇ ਵਿੱਚੋਂ ਤੇ ਸਿਰਫ ਇਸੇ ਵਿੱਚੋਂ ਹੀ ਖ਼ਾਲਸਾ ਰਹਿਤ, ਖ਼ਾਲਸੇ ਦੇ ਉਦੇਸ਼, ਖ਼ਾਲਸੇ ਦੇ ਕਕਾਰ, ਖ਼ਾਲਸੇ ਦੇ ਖੰਡੇ, ਖ਼ਾਲਸੇ ਦੀਆਂ ਨਿਤਨੇਮ ਬਾਣੀਆਂ: ***ਜਾਪੁ, ਸਵੱਈਏ, ਚੌਪਈ*** ਆਦਿ, ਖ਼ਾਲਸੇ ਦੀ ਅਰਦਾਸ, ਖ਼ਾਲਸਾ ਮਹਿਮਾ, ਖ਼ਾਲਸੇ ਦੇ ਧਰਮ ਯੁੱਧ ਦੇ ਫ਼ਲਸਫ਼ੇ, ਖ਼ਾਲਸੇ ਦੇ ਜੈਕਾਰੇ- "ਦੇਗ਼ ਤੇਗ਼ ਫਤਿਹ", "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ", ਖ਼ਾਲਸੇ ਦੇ ਆਚਰਣ, ਤੇ ਖ਼ਾਲਸੇ ਦੇ ਚੜਦੀ ਕਲਾ ਦੇ ਸਿਧਾਂਤ ਦੇ ਦਰਸ਼ਨ ਹੁੰਦੇ ਹਨ। ਅਸਲ ਵਿੱਚ ***ਦਸਮ ਗ੍ਰੰਥ ਸਾਹਿਬ*** ਖ਼ਾਲਸੇ ਦਾ ਗ੍ਰੰਥ ਹੈ ਅਤੇ ਜਿਸ ਦਾ ਵਿਸ਼ਵਾਸ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਿਧਾਂਤਾਂ ਵਿੱਚ ਹੋਵੇਗਾ, ਉਹ ਇਸ ਦੀ ਵਿਆਖਿਆ ਕਰਨ ਵਿੱਚ ਸਮਰੱਥ ਹੋਵੇਗਾ। ਖ਼ਾਲਸਾ ***ਦਸਮ ਗ੍ਰੰਥ ਸਾਹਿਬ*** ਤੋਂ ਬਿਨਾਂ ਨਿਰਮੂਲ ਤੇ ਨਿਰਬਲ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

**ਇਤਿਹਾਸਕ ਹਵਾਲੇ**


੧ ਖੁਸ਼ਵੰਤ ਸਿੰਘ, ***ਹਿਸਟਰੀ ਔਫ ਦੀ ਸਿਖਸ,*** ਜਿਲਦ ੧, ਪੰਨਾ ੩੧੬।

੨ ***ਦਸਮ ਗ੍ਰੰਥ,*** ਖਾਸ ਦਸਤਖ਼ਤੀ ਪੰਨਾ, ਸਤਰ ੧੬

੩ ਬਿਅੰਤ ਕੌਰ, ***ਬਚਿਤ੍ਰ ਨਾਟਕ : ਇਕ ਅਪੂਰਣ ਕ੍ਰਿਤੀ,*** ਪੰ: ੨੦੭।

੪ ***ਅਬਸਟਰੈਕਟਸ ਔਫ ਸਿਖ ਸਟੱਡੀਜ਼***, ਚੰਡੀਗੜ੍ਹ, ਜੁਲਾਈ ੧੯੯੯।

੫ ਕਵੀ ਸੈਨਾਪਤ, ਗੁਰ ਸੋਭਾ : ੯:੩੧; ੧੨:੧੮; ੨੮, ੩੦, ੩੧, ੩੨, ੩੭, ੩੮, ੪੦, ੪੩, ੪੪, ੪੯।

੬ (i) ***ਦਸਮ ਗ੍ਰੰਥ***, ਪੰ: ੫੮੧-੮੩।

(ii) ***ਗੁਰ ਸੋਭਾ***, ੧੯: ੧੧-੧੨।

੭ (i) ਡਾ: ਗੰਡਾ ਸਿੰਘ (ਸੰ:), ***ਸ੍ਰੀ ਗੁਰ ਸੋਭਾ*** ਪੰ: ੯।

(ii) ਸ਼ਮਸ਼ੇਰ ਸਿੰਘ ਅਸ਼ੋਕ (ਸੰ:) ***ਸ੍ਰੀ ਗੁਰ ਸੋਭਾ*** ਪੰ: ੩।

੮ ਭਾਈ ਮਨੀ ਸਿੰਘ, ***ਸਿੱਖਾਂ ਦੀ ਭਗਤਮਾਲਾ***, ਸਾਖੀ ਨੰ: ੧੨੯।

੯ (i) ***ਦਸਮ ਗ੍ਰੰਥ, ਨਿਹਕਲੰਕੀ ਅਵਤਾਰ***, ਪੰ: ੫੮੩।

(ii) ਅਨੰਦ ਰਾਮ ਮੁਖ਼ਲਿਸ, ***ਸਫ਼ਰਨਾਮਾ-ਏ-ਮੁਖਲਿਸ***।

१० ਇਸ ਸਰੋਤ ਦੀ ਵਾਕਫ਼ੀ ਲਈ ਮੈਂ ਸੁ: ਜੀਵਨ ਸਿੰਘ ਦਿਓਲ, ਯੂ: ਕੇ: ਵਾਲਿਆਂ ਦਾ ਅਤੀ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਮੂਲ ਸਰੋਤ ਦੀਆਂ ਕਾਪੀਆਂ ਭੇਜ ਕੇ ਮੈਨੂੰ ਇਸ ਤੱਥ ਤੋਂ ਜਾਣੂ ਕਰਵਾਇਆ।

੧੧ ਕੋਇਰ ਸਿੰਘ, ***ਗੁਰਬਿਲਾਸ ਪਾਤਸ਼ਾਹੀ ੧੦***, ੬:੧੬੫।

੧੨ ਕੋਇਰ ਸਿੰਘ, ***ਗੁਰਬਿਲਾਸ ਪਾਤਸ਼ਾਹੀ ੧੦***, ੬:੨।

੧੩ ਸ਼ਮਸ਼ੇਰ ਸਿੰਘ ਅਸ਼ੋਕ (ਸੰ:) ***ਗੁਰਬਿਲਾਸ ਪਾਤਸ਼ਾਹੀ ੧੦***, ਪੰ: ੪, ੭, ੧੩।

੧੪ ਸਰੂਪ ਸਿੰਘ ਕੋਸ਼ਿਕ, ***ਗੁਰੂ ਕੀਆਂ ਸਾਖੀਆਂ***, ਸਾਖੀਆਂ ਨੰ: ੩੩, ੩੪, ੪੦, ੪੩-੪੫, ੪੯, ੫੬, ੫੯, ੬੦, ੬੩, ੬੭, ੭੩, ੭੮, ੮੫, ੧੦੧, ੧੦੩ ਅਤੇ ੧੦੫।

੧੫ ਕੇਸਰ ਸਿੰਘ ਛਿੱਬਰ, ***ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ***, ਚਰਣ : ੧੪:੨੨੩:੨੪।

੧੬ ਕੇਸਰ ਸਿੰਘ ਛਿੱਬਰ, ***ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ***, ਚਰਣ : ੧੪:੧੬੫:੬੭।

੧੭ ਕੋਇਰ ਸਿੰਘ, ***ਗੁਰਬਿਲਾਸ ਪਾਤਸ਼ਾਹੀ ੧੦***, ੬:੨॥

੧੮ ਸਰੂਪ ਸਿੰਘ ਕੋਸ਼ਿਕ, ***ਗੁਰੂ ਕੀਆਂ ਸਾਖੀਆਂ***, ਸਾਖੀ : ੪੩॥

੧੯ ਈ. ਐਚ. ਕਾਰ, ***ਵੱਟ ਇਜ ਹਿਸਟਰੀ***।

੨੦ (i) ਮੁਕੰਦ ਲਾਲ ਸਿਰੀਵਾਸਤਵਾ, ***ਗਿਆਨ ਸ਼ਬਦ ਕੋਸ਼***।

(ii) ਵੀ. ਐਸ. ਆਪਟੇ, ***ਸੰਸਕ੍ਰਿਤ ਐਟਮੋਲੋਜੀ***।

(iii) ਰਾਜਬਲੀ ਪਾਂਡੇ, ***ਹਿੰਦੂ ਧਰਮ ਕੋਸ਼***।

(iv) ਰਾਮ ਚੰਦਰ ਵਰਮਾ, ***ਮਾਣਕ ਹਿੰਦੀ ਕੋਸ਼***।

(v) ਸਯਾਮ ਸੁੰਦਰ ਦਾਸ, ***ਹਿੰਦੀ ਸ਼ਬਦ ਸਾਗਰ***।

(vi) ਡਾ: ਐਸ: ਐਸ: ਜੋਸ਼ੀ, ***ਪੰਜਾਬੀ-ਅੰਗਰੇਜ਼ੀ ਕੋਸ਼***।

੨੧ ***ਦਸਮ ਗ੍ਰੰਥ, ਰਾਮ ਅਵਤਾਰ***, ੮੬੪, ਪੰ: ੨੫੪।

੨੨ ***ਦਸਮ ਗ੍ਰੰਥ, ਚਰਿਤ੍ਰੋ ਪਖਯਾਨ***, ੨੪੨, ਪੰ: ੧੧੫੪-੫੬।

੨੩ (i) ਗੋਵਿੰਦੁ ਗੋਵਿਦੁ ਗੋਵਿਦੁ ਹਰਿ ਗੋਵਿਦੁ ਗੁਣੀ ਨਿਧਾਨੁ ॥

***ਆਦਿ ਗੁਰੂ ਗ੍ਰੰਥ ਸਾਹਿਬ***, ਗੁਰੂ ਰਾਮਦਾਸ ਜੀ, ਕਾਨੜੇ ਕੀ ਵਾਰ, ਪੰ: ੧੩੧੨

(ii) ਰਾਮੁ ਸਿਮਰਿ ਰਾਮੁ ਸਿਮਰਿ ਇਹੈ ਤੇਰੈ ਕਾਜਿ ਹੈ ॥

***ਆਦਿ ਗੁਰੂ ਗ੍ਰੰਥ ਸਾਹਿਬ***, ਗੁਰੂ ਤੇਗ ਬਹਾਦਰ ਜੀ, ਰਾਗ ਜੈਜਾਵੰਤੀ, ਪੰ: ੧੩੫੨

(iii) ਸਿਆਮ ਸੁੰਦਰ ਤਜਿ ਨੀਦ ਕਿਉ ਆਈ ॥

***ਆਦਿ ਗੁਰੂ ਗ੍ਰੰਥ ਸਾਹਿਬ***, ਗੁਰੂ ਅਰਜਨ ਦੇਵ ਜੀ, ਰਾਗ ਸੂਹੀ, ਪੰ: ੭੪੫

੨੪ ***ਦਸਮ ਗ੍ਰੰਥ, ਚਰਿਤ੍ਰੋ ਪਖਯਾਨ***, ੧੮੩, ੧੯੩, ੨੨੨, ੨੨੭, ੨੪੨, ੩੩੬, ੩੯੬, ੪੦੨।

੨੫ ***ਦਸਮ ਗ੍ਰੰਥ, ਕ੍ਰਿਸ਼ਨ ਅਵਤਾਰ***, ੧੩੭੩, ੧੮੨੨, ੧੯੮੩, ੨੨੩੮, ੪੭੯੬।

੨੬ ***ਦਸਮ ਗ੍ਰੰਥ, ਰਾਮ ਅਵਤਾਰ,*** ੮੬੨, ੮੬੫।

੨੭ (i) ***ਦਸਮ ਗ੍ਰੰਥ, ਚਰਿਤ੍ਰੋ ਪਖਯਾਨ,*** ੧੦੯:੧੯, ੨੨।

(ii) ***ਦਸਮ ਗ੍ਰੰਥ, ਕ੍ਰਿਸ਼ਨ ਅਵਤਾਰ***, ੧੮੭੨-੭੩।

੨੮ ***ਆਦਿ ਗੁਰੂ ਗ੍ਰੰਥ ਸਾਹਿਬ***, ਪੰ: ੩੯੨।

੨੯ ***ਦਸਮ ਗ੍ਰੰਥ ਬਚਿਤ੍ਰ ਨਾਟਕ,*** ੧:੯੨, ਪੰ: ੪੫।

੩੦ ਗੁਰਿੰਦਰ ਕੌਰ ਸਿੰਘ, "ਦੁਰਗਾ ਰੀਕਾਲਡ ਬਾਈ ਦੀ ਗੁਰੂ" ***ਜਰਨਲ ਔਫ ਰਿਲੀਜ਼ਨ ਸਟੱਡੀਜ਼,*** ਪਟਿਆਲਾ, ੧੯੮੮, ਪੰ: ੬੩, ੭੬।

੩੧ ***ਦਸਮ ਗ੍ਰੰਥ, ਅਕਾਲ ਉਸਤਤਿ***, ੨੧੧-੩੦, ਪੰ: ੩੦-੩੨।

੩੨ ***ਦਸਮ ਗ੍ਰੰਥ, ਅਕਾਲ ਉਸਤਤਿ***, ੬੯-੭੦, ਪੰ: ੧੬-੧੭।

੩੩ ***ਆਦਿ ਗੁਰੂ ਗ੍ਰੰਥ ਸਾਹਿਬ***, ਗੁਰੂ ਨਾਨਕ ਸਾਹਿਬ ਜੀ, ***ਰਾਗ ਗਉੜੀ ਗੁਆਰੇਰੀ***, ਪੰ: ੨੨੪-੨੫।

੩੪ ਭਾਈ ਮਨੀ ਸਿੰਘ, ***ਸਿੱਖਾਂ ਦੀ ਭਗਤਮਾਲਾ,*** ਸਾਖੀ : ੯੦

੩੫ ਭਾਈ ਗੁਰਦਾਸ, ਵਾਰ ੪:੨੧; ੧੦:੧-੨੩; ੧੨:੭-੨੨, ੧੪, ੧੫; ੧੪: ੪-੫; ੨੩:੭-੧੧, ੧੫; ੨੫: ੪-੫, ੭, ੯-੧੧; ੩੧:੫, ੮, ੧੮-੨੦; ੩੯: ੧੪-੧੬।

*******

# ਸ੍ਰੀ 'ਦਸਮ ਗ੍ਰੰਥ' ਦਾ ਕਰਤਿਤਵ
## (ਪੁਨਰ ਸਮੀਖਿਆ)

* ਡਾ. ਹਰਭਜਨ ਸਿੰਘ ਦੇਹਰਾਦੂਨ

ਗੁਰੂ ਨਾਨਕ ਦੇਵ ਜੀ ਦੇ ਦਸਵੇਂ ਰੂਪ ਗੁਰੂ ਗੋਬਿੰਦ ਸਿੰਘ ਜੀ ਪੈਗ਼ੰਬਰੀਆਤ ਦੀ ਸਿਖਰ ਹਨ। ਉਨ੍ਹਾਂ ਦੇ ਜੀਵਨ ਵਿੱਚ ਪੈਗ਼ੰਬਰ ਮੁਹੰਮਦ ਸਾਹਿਬ ਵਾਲਾ ਦ੍ਰਿੜ੍ਹ ਸੰਕਲਪ, ਸੂਰਬੀਰਤਾ, ਧਰਮ-ਨਿਸ਼ਠਾ, ਤਿਆਗ ਅਤੇ ਅਥਾਹ ਸ਼ਿਸ਼-ਪ੍ਰੇਮ ਸੀ। ਮਨੁੱਖਤਾ ਪ੍ਰਤੀ ਪ੍ਰੇਮ ਦੇ ਅਸੀਮ ਭਾਵ ਨੂੰ ਉਨ੍ਹਾਂ ਨੇ ਇਸ ਕਦਰ ਆਪਣੇ ਹਿਰਦੇ ਵਿਚ ਪਾਲਿਆ ਸੀ ਕਿ ਉਨ੍ਹਾਂ ਦੇ ਛੋਟੇ ਸਾਹਿਬਜ਼ਾਦਿਆਂ ਸਮੇਤ ਪਰਿਵਾਰ ਦਾ ਹਰ ਜੀਅ ਅਤੇ ਜ਼ਰ ਸਿੱਖ-ਸੇਵਕ ਹਜ਼ਰਤ ਈਸਾ ਨਾਲੋਂ ਅੱਗੇ ਵਧ ਕੇ ਸੂਲੀ ਉਤੇ ਚੜ੍ਹਨ ਵਾਸਤੇ ਤਿਆਰ ਸੀ। ਹਜ਼ਰਤ ਈਸਾ ਨੇ ਸੂਲੀ ਨੂੰ ਟਾਲਣ ਵਾਸਤੇ ਪ੍ਰਭੂ ਅੱਗੇ ਬੇਨਤੀ ਕੀਤੀ ਸੀ, ਪਰ ਗੁਰੂ ਗੋਬਿੰਦ ਸਿੰਘ ਨੇ 'ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ' ਕਹਿ ਕੇ ਬਲੀਦਾਨ ਨੂੰ ਅੰਤਿਮ ਉਚਾਈਆਂ ਉਤੇ ਸੁਸ਼ੋਭਿਤ ਕਰ ਦਿੱਤਾ ਸੀ। ਹਜ਼ਰਤ ਈਸਾ ਦੇ ਉਲਟ ਉਨ੍ਹਾਂ ਨੇ ਮੌਤ ਦੀ ਉਡੀਕ ਕਰਦਿਆਂ 'ਅਤਿ ਹੀ ਰਨ ਮਹਿ ਤਬ ਜੂਝ ਮਰੋਂ" ਦਾ ਪਰਮੇਸ਼ਰ ਤੋਂ ਵਰਦਾਨ ਮੰਗਿਆ ਸੀ। ਮੌਤ ਦੇ ਟਲ ਜਾਣ ਲਈ ਉਨ੍ਹਾਂ ਬੇਨਤੀ ਤਾਂ ਕੀ ਕਰਨੀ ਸੀ, ਉਨ੍ਹਾਂ ਦੇ ਛੋਟੇ ਸਾਹਿਬਜ਼ਾਦੇ ਵੀ ਮੌਤ ਦੇ ਆਗਮਨ ਦੀ ਚਾਅ ਨਾਲ ਉਡੀਕ ਕਰਦੇ ਸਨ। ਹਜ਼ਰਤ ਈਸਾ ਸਾਮਰੀਆਂ ਅਤੇ ਯਹੂਦੀਆਂ ਵਿੱਚ ਅੰਤਰ ਕਰਦੇ ਸਨ, ਪਰ ਗੁਰੂ ਗੋਬਿੰਦ ਸਿੰਘ ਜੀ ਨੇ ਦ੍ਵੈਤ ਦੇ ਸਾਰੇ ਬੰਧਨਾਂ ਨੂੰ ਪੂਰੇ ਬਲ ਨਾਲ ਨਸ਼ਟ ਕਰਕੇ ਕਿਹਾ ਸੀ - 'ਤਾਹੀ ਤੇ ਉਪਜ ਸਭੈ ਤਾਹੀ ਮਹਿ ਸਮਾਹਿੰਗੇ'। ਸੰਗਠਨ ਕਰਤਾ ਦੇ ਰੂਪ ਵਿੱਚ ਉਹ ਆਪਣੀ ਕੌਮ ਦੇ 12 ਕਬੀਲਿਆਂ ਨੂੰ ਵਿਵਸਥਿਤ ਕਰਨ ਵਾਲੇ ਤੌਰੇਤ ਦੇ ਉਚਾਰਨ ਕਰਤਾ ਹਜ਼ਰਤ ਮੂਸਾ ਨਾਲੋਂ ਕਿਤੇ ਅੱਗੇ ਸਨ। ਹਜ਼ਰਤ ਮੂਸਾ ਨੇ ਹਰ ਕਬੀਲੇ ਨੂੰ ਵੱਖਰੀ ਪਹਿਚਾਨ ਦੇ ਕੇ ਯਹੂਦੀ-ਕਬੀਲਿਆਂ ਦੀ ਅੰਦਰੂਨੀ ਏਕਤਾ ਨੂੰ ਪੁਸ਼ਟ ਕੀਤਾ ਸੀ, ਪਰ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖੀ ਵਿੱਚੋਂ ਚਾਰੇ ਕਬੀਲੇ ਨਸ਼ਟ ਕਰਦਿਆਂ ਪੰਜ ਪਿਆਰਿਆਂ ਨੂੰ ਇਕ ਰੂਪ ਕਰ ਕੇ ਸਾਰੀ ਸਿੱਖੀ ਨੂੰ ਇਕ ਵਿਅਕਤੀ ਵਿੱਚ ਅਤੇ ਹਰ ਇੱਕ ਵਿਅਕਤੀ ਨੂੰ ਸਮੁਚੀ ਸਿਖੀ ਵਿਚ ਜ਼ਜ਼ਬ ਹੋਣ ਦੀ ਜਾਚ ਸਿਖਾਈ ਸੀ। ਉਨ੍ਹਾਂ ਨੇ ਸਿੱਖ ਅਤੇ ਸਿੱਖ ਦਾ ਭੇਦ, ਗੁਰੂ ਅਤੇ ਗੁਰੂ ਦਾ ਭੇਦ, ਸਿੱਖ ਅਤੇ ਇਨਸਾਨ ਦਾ ਹਰ ਭੇਦ, ਹਰ ਵੱਖਰੀ ਪਹਿਚਾਨ ਸਮਾਪਤ ਕਰ ਕੇ ਨਿਰੋਲ ਖਾਲਸ ਇਨਸਾਨ ਦੀ ਸਿਰਜਨਾ ਕੀਤੀ। ਹਜ਼ਰਤ ਮੂਸਾ ਆਪਣੀ ਕੌਮ ਨੂੰ ਇਸਰਾਈਲ ਦੀ ਧਰਤੀ ਦੇ ਨੇੜੇ ਲੈ ਆਏ ਸਨ, ਪਰ ਗੁਰੂ ਗੋਬਿੰਦ ਸਿੰਘ ਨੇ ਆਪਣੀ ਕੌਮ ਦੀ ਰਾਜਧਾਨੀ ਵਿੱਚ ਉਚੇ ਕੌਮੀ ਨਿਸ਼ਾਨ ਝੁਲਾ ਕੇ ਨਗਾਰਿਆਂ ਦੀ ਚੋਟ ਰਾਹੀਂ ਵਿਰੋਧੀਆਂ

* C-34, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਨੂੰ ਇੰਝ ਲਲਕਾਰਿਆ ਸੀ ਕਿ ਖਾਲਸੇ ਦੇ ਅਡੋਲ ਝੂਲਦੇ ਨਿਸ਼ਾਨ ਦੇ ਨਜ਼ਦੀਕ ਆਉਣ ਦੀ ਕੋਈ ਹਿੰਮਤ ਨਹੀਂ ਕਰ ਸਕਦਾ ਸੀ। ਹਜ਼ਰਤ ਅਬਰਾਹਮ ਨੇ ਆਪਣਾ ਧਰਮ ਬਚਾਉਣ ਵਾਸਤੇ ਮੈਸੋਪੋਟਾਮੀਆ ਵਿਚ ਸਥਿਤ 'ਉਰ' ਪਿੰਡ ਨੂੰ ਸ਼ਾਂਤਮਈ ਢੰਗ ਨਾਲ ਲਾਚਾਰੀ ਵੱਸ ਤਿਆਗਿਆ ਸੀ, ਪਰ ਗੁਰੂ ਗੋਬਿੰਦ ਸਿੰਘ ਨੇ ਧਰਮ ਦੀ ਰੱਖਿਆ ਵਾਸਤੇ ਜੂਝਦਿਆਂ 'ਅਨੰਦਪੁਰ' ਦਾ ਤਿਆਗ ਕੀਤਾ ਸੀ। ਮਰਯਾਦਿਕ ਜੀਵਨ ਦੇ ਉਹ ਇਤਨੇ ਪ੍ਰਬਲ ਸਮਰਥਕ ਸਨ ਕਿ ਉਨ੍ਹਾਂ ਦਾ ਹਰ ਸਿੱਖ ਉਚੇਰਾ ਅਨੁਸ਼ਾਸਿਤ ਜੀਵਨ ਜੀਣ ਨੂੰ ਸਮਰਪਿਤ ਸੀ। ਸ੍ਰੀ ਕਿਸ਼ਨ ਨੇ ਆਪਣੇ ਜੀਵਨ ਵਿਚ ਕੇਵਲ ਇਕ ਵਿਅਕਤੀ ਨੂੰ ਧਰਮ ਯੁਧ ਵਿੱਚ ਭਾਗ ਲੈਣ ਵਾਸਤੇ ਪ੍ਰੇਰਿਤ ਕਰਨ ਹਿੱਤ ਇਕੋ ਗੀਤਾ ਉਚਾਰੀ ਸੀ, ਪਰ ਗੁਰੂ ਗੋਬਿੰਦ ਸਿੰਘ ਜੀ ਨੇ ਸਾਰੀ ਮਨੁੱਖਤਾ ਨੂੰ ਧਰਮ ਯੁੱਧ ਵਿੱਚ ਚਾਅ ਸਹਿਤ ਸਦਾ ਜੂਝਣ ਲਈ ਪ੍ਰੇਰਿਤ ਕਰਨ ਵਾਸਤੇ ਨਾ ਕੇਵਲ ਆਪ ਅਨੇਕਾਂ ਰਚਨਾਵਾਂ ਕੀਤੀਆਂ ਸਨ, ਸਗੋਂ ਜਿਤਨੇ ਵੀ ਸਾਹਿਤਕਾਰ ਸੰਪਰਕ ਵਿਚ ਆਏ ਉਨ੍ਹਾਂ ਅਧਰਮੀਆਂ ਦੇ ਜ਼ਬਰ-ਜ਼ੁਲਮ ਵਿਰੁਧ ਕ੍ਰਾਂਤੀਕਾਰੀ ਲੋਕ-ਲਹਿਰ ਜਾਗ੍ਰਿਤ ਕਰਨ ਵਾਤੇ ਉਤਸਾਹਿਤ ਕੀਤਾ ਸੀ। ਇੰਵ ਵਾਸਤਵ ਵਿੱਚ ਉਸੇ ਤਰ੍ਹਾਂ ਜਿਵੇਂ 'ਵਾਹਿਗੁਰੂ' ਨਾਮ ਸਾਰੇ ਨਾਵਾਂ ਦੀ ਆਤਮਾ ਹੈ, ਤਿਵੇਂ ਹੀ ਗੁਰੂ ਗੋਬਿੰਦ ਸਿੰਘ ਸਭ ਪੈਗ਼ੰਬਰਾਂ ਦੀ ਸਰਵੋਤਮ ਆਤਮਾ ਹੈ। ਗੁਰੂ ਪਾਤਸ਼ਾਹਾਂ ਦੀ ਸਿਫ਼ਤ ਕਰਦਿਆਂ ਭੱਟਾਂ ਦੇ ਸਵੱਈਆਂ ਵਿੱਚ ਇਹ ਭਾਵ ਬਹੁਤ ਉਚੀ ਸੁਰ ਵਿੱਚ ਆਇਆ ਹੈ, ਜਿਸ ਨੂੰ ਕਈ ਵਾਰੀ ਬੇ ਸਮਝ ਸਿੱਖ ਹਿੰਦੂਵਾਦ ਕਹਿ ਕੇ ਨਿੰਦਣ ਦਾ ਪਾਪ ਕਰਨ ਤੋਂ ਵੀ ਨਹੀਂ ਝਿਜਕਦੇ। ਗੁਰੂ ਗੋਬਿੰਦ ਸਿੰਘ ਇਸ ਧਰਤੀ ਉਤੇ ਆਇਆ ਅੰਤਿਮ ਪੈਗ਼ੰਬਰ ਜਾਂ ਅਵਤਾਰ ਨਹੀਂ, ਬਲਕਿ ਸਾਰੇ ਅਵਤਾਰਾਂ ਅਤੇ ਪੈਗ਼ੰਬਰਾਂ ਦਾ ਸ਼ਕਤੀ-ਮੂਲ ਸੱਚਾ ਸ਼ਹਿਨਸ਼ਾਹ ਹੈ। ਉਸ ਦੇ ਜੀਵਨ ਵਿਚ ਹਰ ਪੈਗ਼ੰਬਰ ਦੀ ਝਲਕ ਹੈ। ਉਹ ਇਕੋ ਸਮੇਂ ਅਬਰਾਹਮ, ਨੂਹ, ਈਸਾ, ਮੂਸਾ, ਮੁਹੰਮਦ, ਰਾਮ ਅਤੇ ਸ਼ਿਆਮ ਹੈ। ਜੀਵਨ ਦੇ ਹਰ ਰੰਗ ਦੀ ਜੋ ਝਲਕ ਉਸ ਵਿੱਚ ਵਿਦਮਾਨ ਹੈ, ਉਹ ਸਾਧਾਰਨ ਬੁੱਧੀ ਦੀ ਸਮਝ ਵਿੱਚ ਨਹੀਂ ਆ ਸਕਦੀ। ਇਸੇ ਕਾਰਨ ਉਸ ਨੂੰ ਇਕੋ ਸਮੇਂ ਰਾਮ, ਸ਼ਿਆਮ ਅਤੇ ਗੋਬਿੰਦ ਮੰਨਣ ਲਗਿਆਂ ਦ੍ਵੈਤ-ਪੀੜਿਤ ਕਮਜ਼ੋਰ ਵਿਅਕਤੀਆਂ ਦੇ ਸਰੀਰ ਤਾਂ ਕੀ, ਰੂਹ ਵੀ ਕੰਬ ਜਾਂਦੀ ਹੈ। ਉਸ ਦੇ ਆਤਮੈ ਵਿੱਚ 9 ਗੁਰੂ ਪਾਤਸ਼ਾਹੀਆਂ ਦੇ ਕੌਤਕ, ਸਾਰੇ ਪੈਗ਼ੰਬਰਾਂ ਦਾ ਵਿਵਹਾਰ ਅਤੇ ਸਾਰੇ ਅਵਤਾਰਾਂ ਦੀਆਂ ਲੀਲਾਵਾਂ ਵਿਦਮਾਨ ਹਨ। ਜੇ ਇਹ ਗੱਲ ਸਮਝ ਵਿੱਚ ਨਾ ਆਵੇ ਤਾਂ ਕਈ ਵਾਰ ਬੁੱਧੀ ਦੀ ਹੈਂਕੜ ਵਿਚ ਭਟਕਦੇ ਬੁੱਧੀਵਾਦੀ ਮਨਮੁਖਾਂ ਨੂੰ ਉਸ ਦੀਆਂ ਬਰਕਤਾਂ ਵਿਚੋਂ ਹੀ ਮਨਮੁਖਤਾ ਦਿਸਣ ਲੱਗ ਪੈਂਦੀ ਹੈ।

ਸਾਡੇ ਇਸ ਪਰਚੇ ਦਾ ਮੁਖ ਮਨੋਰਥ ਉਨ੍ਹਾਂ ਦੇ ਸਾਹਿਤਕ ਯੋਗਦਾਨ ਸੰਬੰਧੀ ਕੁਝ ਵਿਚਾਰਾਂ ਕਰਨਾ ਹੈ। ਇਹ ਗੱਲ ਸਾਰੇ ਵਿਦਵਾਨ ਮੰਨਦੇ ਹਨ ਕਿ ਉਹ ਇਕ ਮਹਾਨ ਸੰਤ-ਕਵੀ ਸਨ, ਜਿਨ੍ਹਾਂ ਦੇ ਕਾਵਿ-ਸਨੇਹ ਦਾ ਨਿੱਘ ਭਾਈ ਨੰਦ ਲਾਲ ਵਰਗੇ ਬਹੁਤ ਸਾਰੇ ਵਿਦਵਾਨ ਕਵੀਆਂ ਨੇ ਭਾਗਸ਼ਾਲੀ ਹੋ ਕੇ ਮਾਣਿਆ ਸੀ। ਦੁਆਪਰ ਵਿੱਚ ਸ੍ਰੀ ਕ੍ਰਿਸ਼ਨ ਨੇ

ਯਮੁਨਾ ਦੇ ਕਿਨਾਰੇ ਬੰਸਰੀ ਦੀਆਂ ਸੁਰਾਂ ਨਾਲ ਪਸ਼ੂ-ਪੰਛੀਆਂ ਨੂੰ ਆਨੰਦਿਤ ਕੀਤਾ ਸੀ, ਰਾਧਾ ਵਰਗੀਆਂ ਗੋਪੀਆਂ ਕੋਮਲ ਮਨਾਂ ਨੂੰ ਮੋਹਿਆ ਸੀ, ਪਰ ਕਲਿਜੁਗ ਵਿੱਚ ਉਸੇ ਜਮੁਨਾ ਦੇ ਕਿਨਾਰੇ ਇਸ ਅਸਚਰਜ ਨਵੀਨ ਗੋਬਿੰਦ ਨੇ ਸੰਗੀਤ ਦੇ ਹਰ ਸ਼ਾਂਤਮਈ ਸੁਰ ਵਿਚ ਯੁੱਧਮਈ ਉਤੇਜਨਾ ਨਾਲ ਭਰਪੂਰ ਛੰਦ, ਤਰਾਨੇ ਅਤੇ ਜੋਸ਼ੀਲੇ ਬੋਲ ਪਾ ਕੇ ਗੁਰਬਾਣੀ ਨਾਲ ਸ਼ਾਂਤ ਹੋਈ ਸਿੱਖਾਂ ਦੇ ਹਿਰਦਿਆਂ ਵਿੱਚ ਵਗਦੀ ਵਿਸ਼ਾਲ ਜਮੁਨਾ ਅੰਦਰ ਤੀਰਾਂ, ਤਲਵਾਰਾਂ, ਢਾਲਾਂ, ਨੇਜ਼ਿਆਂ, ਬਰਛੀਆਂ ਆਦਿ ਸ਼ਸਤਰਾਂ ਦੀ ਟਣਕਾਰ ਦੇ ਨਵੇਂ ਨਾਦ ਦਾ ਅਜਿਹਾ ਕੋਲਾਹਲ ਪੈਦਾ ਕੀਤਾ ਸੀ ਜਿਸ ਤੋਂ ਜਾਗੇ ਇੱਕ ਨਵੀਨ ਸੰਤ-ਸਿਪਾਹੀ ਵਿਅਕਤਿਤ੍ਵ ਕੋਲੋਂ ਹਰ ਧਰਮ ਵਿਰੋਧੀ ਅਸੁਰੀ ਸ਼ਕਤੀ ਭੈ-ਭੀਤ ਹੋ ਗਈ ਸੀ। ਵੈਰੀਆਂ ਦੇ ਹਿਰਦਿਆਂ ਨੂੰ ਨਾ ਥੱਕਣ ਵਾਲਾ ਕਾਂਬਾ ਛਿੜ ਪਿਆ ਸੀ ਅਤੇ ਮਿੱਤਰਾਂ ਨੂੰ ਲੋਕ ਪਰਲੋਕ ਦੇ ਸਫ਼ਰ ਦਾ ਸੱਚਾ ਮਦਦਗ਼ਾਰ ਸਜਣ ਮਿਲ ਗਿਆ ਸੀ। ਬਲ-ਪੂਰਵਕ ਸ਼ਾਂਤ ਕੀਤੀ ਜਮੁਨਾ ਦੇ ਕੰਢੇ ਪਾਉਂਟਾ ਸਾਹਿਬ ਦੀ ਧਰਤੀ ਤੇ 52 ਕਵੀਆਂ ਦੇ ਵਿਚਕਾਰ ਸੁਸ਼ੋਭਿਤ ਮਹਾਨ ਦਰਵੇਸ਼ ਕਵੀ ਨੇ ਰੱਬ ਦੀ ਸਿਫ਼ਤ ਵਿਚੋਂ ਜਨਮ ਲੈ ਕੇ ਸ਼ਸਤ੍ਰ ਯੁੱਧ ਲਈ ਉਤਾਵਲੀਆਂ ਅਨੇਕਾਂ ਕਾਵਿ-ਕ੍ਰਿਤੀਆਂ ਨੂੰ ਆਪ ਜਨਮ ਦਿੱਤਾ ਅਤੇ ਅਨੇਕਾਂ ਕ੍ਰਿਤੀਆਂ ਕਰਵਾ ਕੇ ਕਵੀਆਂ ਦੀਆਂ ਝੋਲੀਆਂ ਲੋਕ ਪਰਲੋਕ ਦੀ ਸਾਮਗਰੀ ਨਾਲ ਭਰਪੂਰ ਕੀਤੀਆਂ ਸਨ। ਸ਼ਾਂਤੀ ਦੇ ਦਿਨਾਂ ਵਿਚ ਸਤਲੁਜ ਦੇ ਕੰਢੇ ਬੈਠ ਕੇ ਆਨੰਦਪੁਰ ਸਾਹਿਬ ਵਿਖੇ ਵੀ ਇਹ ਸਾਹਿਤ-ਧਾਰਾ ਬੇ-ਰੋਕ ਨਿਰੰਤਰ ਵਹਿੰਦੀ ਰਹੀ। ਆਪਣੇ ਮਿੱਤਰਾਂ ਦੇ ਹਿਰਦਿਆਂ ਵਿਚ ਉਤਰ ਕੇ 'ਨਿਜ ਨਾਰੀ ਦੇ ਨੇਹ' ਨੂੰ ਵਧਾਉਣ ਅਤੇ ਕਾਮ-ਆਧਾਰਿਤ ਪਾਪ ਨੂੰ ਨੱਥ ਪਾਉਣ ਵਾਸਤੇ ਉਹ ਮਿੱਤਰਾਂ ਦੀ ਸੱਥ ਵਿਚ ਬੈਠ ਕੇ ਚਰਿੱਤਰ ਕਥਾਵਾਂ ਦਾ ਬੋਧ ਕਰਵਾਉਂਦਾ ਕ੍ਰਿਸ਼ਨ ਤੋਂ ਕਿਤੇ ਉਚੇਰਾ ਅਵਤਾਰ ਸੀ। ਕਲਯੁਗ ਦੇ 'ਸ਼ਿਆਮ' ਗੋਪੀਆਂ ਦੇ ਹੁਸਨ-ਜਾਲ ਤੋਂ ਸੁਚੇਤ ਕਰਨ ਵਾਸਤੇ ਕਾਮ ਦੀ ਹਰ ਉਚਾਈ-ਨਿਚਾਈ ਦਾ ਬੋਧ ਭਵਿੱਖ ਦੇ ਸ਼ਾਸਨ ਲਈ ਆਪ ਗੁਣਵਾਨ ਕੀਤੇ ਸਰਦਾਰ ਭਰਾਵਾਂ ਨੂੰ ਚਾਅ ਸਹਿਤ ਕਰਵਾਉਂਦੇ ਸਨ। 'ਦਸਮ ਗ੍ਰੰਥ' ਦੇ ਵਿਰੋਧੀ ਵੀ ਇਸ ਗਲ ਨਾਲ ਸਹਿਮਤ ਹਨ ਕਿ ਗੁਰੂ ਜੀ ਅਤੇ ਉਨ੍ਹਾਂ ਦੇ ਦਰਬਾਰੀ ਕਵੀਆਂ ਦੀਆਂ ਅਨੇਕਾਂ ਕ੍ਰਿਤੀਆਂ ਇਕ ਵਿਸ਼ਾਲ ਗ੍ਰੰਥ 'ਵਿਦਿਆ ਸਾਗਰ' ਵਿੱਚ ਸੰਗ੍ਰਹਿਤ ਸਨ, ਜੋ ਆਨੰਦਪੁਰ ਦੇ ਤਿਆਗ ਸਮੇਂ ਸਰਸਾ ਨਦੀ ਵਿਚ ਰੁੜ੍ਹ ਗਿਆ ਸੀ। ਇਥੇ ਇਹ ਗੱਲ ਧਿਆਨ ਦੇਣ ਵਾਲੀ ਹੈ ਕਿ ਗੁਰੂ ਜੀ ਦੇ ਦਰਬਾਰ ਕਵੀਆਂ ਤੋਂ ਇਲਾਵਾ ਭਾਈ ਹਰਿਦਾਸ ਆਦਿ ਕਈ ਲਿਖਾਰੀ ਵੀ ਸਨ, ਜੋ ਨਿਸ਼ਚਿਤ ਹੀ ਗੁਰੂ ਸਾਹਿਬ ਦੀਆਂ ਕ੍ਰਿਤੀਆਂ ਦੇ ਉਤਾਰੇ ਤਿਆਰ ਕਰਦੇ ਰਹੇ ਹੋਣਗੇ। ਇਹੀ ਉਤਾਰੇ ਅੱਗੇ 'ਦਸਮ ਗ੍ਰੰਥ' ਦੀ ਸੰਪਾਦਨਾ ਲਈ ਸਹਾਇਕ ਹੋਏ ਹੋਣਗੇ। ਕਵੀਆਂ ਦੀਆਂ ਰਚਨਾਵਾਂ ਦੇ ਉਤਾਰੇ ਕਰਨ ਪ੍ਰਤੀ ਸਿੱਖਾਂ ਅੰਦਰ ਵਿਸ਼ੇਸ਼ ਰੁਚੀ ਨਹੀਂ ਹੋਵੇਗੀ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੀਵਨ-ਕਾਲ ਵਿੱਚ ਦਮਦਮਾ ਸਾਹਿਬ ਵਿਖੇ ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਸ਼ਾਮਿਲ ਕਰ ਕੇ ਨਵੇਂ ਸਿਰੇ ਤੋਂ

ਸੰਪਾਦਨਾ ਦਾ ਕੰਮ ਪੂਰਾ ਕੀਤਾ, ਪਰ ਆਪਣੀ ਬਾਣੀ ਦਾ ਗ੍ਰੰਥ ਉਹ ਤਿਆਰ ਨਹੀਂ ਕਰ ਸਕੇ। ਇਸ ਦਾ ਇਹ ਅਰਥ ਕੱਢਣਾ ਕਿ ਉਹ ਆਪਣੀ ਬਾਣੀ ਨੂੰ ਗ੍ਰੰਥ-ਰੂਪ ਦੇਣ ਦੇ ਵਿਰੁੱਧ ਸਨ, ਕੋਰਾ ਝੂਠ ਹੈ। ਕਿਉਂਕਿ ਜੇ ਇਹ ਧਾਰਨਾ ਠੀਕ ਹੁੰਦੀ ਤਾਂ 'ਵਿਦਿਆ ਸਾਗਰ' ਵਰਗਾ ਵਿਸ਼ਾਲ ਗ੍ਰੰਥ ਹੋਂਦ ਵਿੱਚ ਕਦੇ ਨਹੀਂ ਆਉਣਾ ਸੀ। ਅਸਲ ਵਿੱਚ ਉਸ ਸਮੇਂ ਉਨ੍ਹਾਂ ਦੀ ਬਾਣੀ ਸੰਗ੍ਰਹਿਤ ਨਾ ਹੋਣ ਦੇ ਦੋ ਕਾਰਨ ਸਨ। ਉਨ੍ਹਾਂ ਕੋਲ ਵਕਤ ਦੀ ਘਾਟ ਸੀ ਕਿਉਂਕਿ ਉਹ ਜਲਦੀ ਹੀ ਔਰੰਗਜ਼ੇਬ ਨੂੰ ਮਿਲਣਾ ਚਾਹੁੰਦੇ ਸਨ ਅਤੇ ਨਾਲ ਹੀ ਉਨ੍ਹਾਂ ਦੀ ਬਾਣੀ ਦੇ ਉਤਾਰੇ ਲੱਭਣ ਵਾਸਤੇ ਉਪਯੁਕਤ ਸਾਧਨ ਅਤੇ ਸਮਾਂ ਲੋੜੀਂਦਾ ਸੀ, ਜੋ ਉਸ ਵੇਲੇ ਸੰਭਵ ਨਹੀਂ ਸੀ। ਉਨ੍ਹਾਂ ਦੇ ਜੋਤੀ-ਜੋਤ ਸਮਾਉਣ ਤੋਂ ਬਾਅਦ ਭਾਈ ਮਨੀ ਸਿੰਘ ਜੀ ਨੇ ਯਤਨ ਕਰ ਕੇ ਬਾਣੀਆਂ ਦੀ ਭਾਲ ਕੀਤੀ ਅਤੇ ਲੱਭੀਆਂ ਬਾਣੀਆਂ ਨੂੰ ਹੋਰ ਲਿਖਾਰੀਆਂ ਦੀ ਸਹਾਇਤਾ ਨਾਲ ਗ੍ਰੰਥ ਦਾ ਰੂਪ ਦੇ ਦਿੱਤਾ, ਜੋ ਮਗਰੋਂ 'ਦਸਮ ਗ੍ਰੰਥ' ਨਾਮ ਨਾਲ ਪੰਥ ਵਿਚ ਪ੍ਰਚੱਲਿਤ ਹੋਇਆ। ਇਹੋ ਜਿਹੀਆਂ ਯੁਕਤੀ-ਹੀਣ ਅਬੌਧਿਕ ਧਾਰਨਾਵਾਂ ਨੂੰ ਪ੍ਰਚਾਰਨਾ ਕਿ ਅਸਲ ਵਿੱਚ ਉਨ੍ਹਾਂ ਦੁਆਰਾ ਲਿਖਾਇਆ ਗੁਰੂ ਗ੍ਰੰਥ ਸਾਹਿਬ ਹੀ 'ਦਸਮ ਗ੍ਰੰਥ' ਸੀ ਕੋਰਾ ਝੂਠ ਹੀ ਨਹੀਂ, ਇੱਕ ਪਾਪ-ਕਰਮ ਵੀ ਹੈ ਕਿਉਂਕਿ ਗੁਰੂ ਅਰਜਨ ਦੇਵ ਜੀ ਦੁਆਰਾ ਲਿਖਾਇਆ ਗਿਆ ਗ੍ਰੰਥ ਉਨ੍ਹਾਂ ਦੇ ਨਾਮ ਨਾਲ ਤਾਂ ਨਹੀਂ ਸੀ ਜਾਣਿਆ ਜਾਂਦਾ ਹਾਲਾਂਕਿ ਉਸ ਵਿੱਚ ਉਨ੍ਹਾਂ ਦੀ ਬਾਣੀ ਸਭ ਤੋਂ ਵਧੀਕ ਸੀ। ਜੋ ਵਿਅਕਤੀ ਆਪਣੀ ਇੱਕ ਪੰਕਤੀ ਵੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਨਾ ਕਰੇ, ਉਹ ਇਹ ਗੱਲ ਕਿਵੇਂ ਹੋਣ ਦੇਵੇਗਾ ਕਿ ਉਹ ਗ੍ਰੰਥ ਜਿਸ ਵਿੱਚ ਉਸ ਦੀ ਬਾਣੀ ਨਹੀਂ ਹੈ, ਉਸ ਦੇ ਨਾਮ ਨਾਲ ਸੰਬੰਧਿਤ ਹੋ ਜਾਵੇ। ਇਹ ਵੀ ਸੰਭਵ ਨਹੀਂ ਹੈ ਕਿ ਉਸ ਸ਼ਹਿਨਸ਼ਾਹ ਦੀ ਇੱਛਾ ਵਿਰੁੱਧ ਸਿੱਖ ਅਜਿਹਾ ਕਰਮ ਆਪੇ ਕਰਨ ਲਗ ਪੈਂਦੇ। ਦਸਮ ਪਾਤਸ਼ਾਹ ਦੇ ਆਪਣੇ ਗ੍ਰੰਥ ਨੂੰ ਛੱਡ ਕੇ ਸਿਖ ਗੁਰੂ ਗ੍ਰੰਥ ਸਾਹਿਬ ਨੂੰ ਦਸਵੇਂ ਗੁਰੂ ਜੀ ਦਾ ਗ੍ਰੰਥ ਕਹਿਣ ਲੱਗ ਪੈਣ ਇਹ ਗੱਲ ਕਿਸੇ ਤਰ੍ਹਾਂ ਵੀ ਸੰਭਵ ਨਹੀਂ ਹੋ ਸਕਦੀ।

'ਦਸਮ ਗ੍ਰੰਥ' ਦੀ ਸੰਪਾਦਨ ਸੰਬੰਧੀ ਸਥਿਤੀ ਬਿਲਕੁਲ ਸਪੱਸ਼ਟ ਹੈ ਕਿ ਇਸ ਦੀ ਪਹਿਲੀ ਸੰਪਾਦਨਾ ਭਾਈ ਮਨੀ ਸਿੰਘ ਜੀ ਦੇ ਯਤਨਾਂ ਨਾਲ ਸੰਭਵ ਹੋਈ ਸੀ। ਇਸ ਬਾਰੇ ਭਾਈ ਮਨੀ ਸਿੰਘ ਜੀ ਦੁਆਰਾ ਮਾਤਾ ਸੁੰਦਰੀ ਜੀ ਨੂੰ ਲਿਖਿਆ ਇੱਕ ਪੱਤਰ ਉਪਲੱਬਧ ਹੈ, ਜਿਸ ਵਿਚ ਉਨ੍ਹਾਂ ਨੇ 303 'ਚਰਿੱਤਰ ਉਪਾਖਿਆਨ' ਅਤੇ 'ਕ੍ਰਿਸ਼ਨ ਅਵਤਾਰ' ਦਾ ਪੂਰਬਾਰਧ ਮਿਲ ਜਾਣ ਅਤੇ ਇਸ ਦਾ ਉਤਰਾਰਧ ਅਥਵਾ 'ਸ਼ਸਤ੍ਰ ਨਾਮ ਮਾਲਾ' ਨਾ ਮਿਲਣ ਦਾ ਜ਼ਿਕਰ ਕੀਤਾ ਹੈ। 'ਦਸਮ ਗ੍ਰੰਥ' ਦੇ ਵਿਰੋਧੀ ਕੁਝ ਤਕਨੀਕੀ ਕਾਰਨਾਂ ਕਰ ਕੇ ਇਸ ਚਿੱਠੀ ਨੂੰ ਜਾਅਲੀ ਕਹਿੰਦੇ ਹਨ। ਉਨ੍ਹਾਂ ਦੇ ਮੁੱਖ ਇਤਰਾਜ਼ ਇਹ ਹਨ -

1 ਇਹ ਪੱਤਰ ਨਿੱਬ ਨਾਲ ਲਿਖਿਆ ਗਿਆ ਹੈ ਅਤੇ ਭਾਈ ਮਨੀ ਸਿੰਘ ਦੁਆਰਾ ਨਿੱਬ ਦੀ ਵਰਤੋਂ ਦੁਆਰਾ ਕੀਤੇ ਜਾਣਾ ਪ੍ਰਮਾਣਿਤ ਕਰਨਾ ਔਖਾ ਹੈ।

2 ਇਹ ਚਿੱਠੀ ਵਿਜੋਗਾਤਮਕ ਢੰਗ ਨਾਲ ਲਿਖੀ ਗਈ ਹੈ, ਜਦੋਂ ਕਿ ਉਸ ਸਮੇਂ ਦੀ ਲਿਖਤ ਸੰਯੋਗਾਤਮਕ ਢੰਗ ਨਾਲ ਲਿਖੀ ਹੋਣੀ ਚਾਹੀਦੀ ਸੀ।

3 ਇਸ ਦੀਆਂ ਪੰਕਤੀਆਂ ਵਿਚ ਸੁਘੜਤਾ ਅਤੇ ਸੁੰਦਰਤਾ ਨਹੀਂ ਹੈ।

4 ਇਸ ਚਿੱਠੀ ਵਿਚ ਬਿੰਦੀ ਦੀ ਵਰਤੋਂ ਹੋਈ ਹੈ, ਜੋ ਉਸ ਸਮੇਂ ਬਹੁਤ ਅਪ੍ਰਚਲਿਤ ਸੀ।

5 ਪੂਰਨ ਵਿਸ਼ਰਾਮ ਚਿੰਨ੍ਹਾਂ ਦੀ ਵਰਤੋਂ ਬਹੁਤ ਹੀ ਹੋਈ ਹੈ।

6 ਅੱਖਰਾਂ ਅਤੇ ਮਾਤ੍ਰਾਵਾਂ ਦਾ ਸਰੂਪ ਨਵਾਂ ਹੈ।

7 ਇਸ ਵਿੱਚ 303 ਚਰਿਤ੍ਰਾਂ ਦਾ ਜ਼ਿਕਰ ਹੈ ਜਦੋਂ ਕਿ ਕੁੱਲ ਚਰਿਤ੍ਰ 404 ਹਨ।

8 ਇਸ ਵਿਚ ਦੁੱਤ ਅੱਖਰਾਂ ਦੀ ਵਰਤੋਂ ਨਾ ਕਰ ਕੇ 'ਚ੍ਰਿੱਤਰ' ਅਤੇ 'ਕਰਿਸਨ' ਲਿਖਿਆ ਹੈ, ਜੋ ਭਾਈ ਮਨੀ ਸਿੰਘ ਵੇਲੇ ਸੰਭਵ ਨਹੀਂ ਸੀ।

ਵਿਰੋਧੀ ਪੱਖ ਦੀਆਂ ਉਪਰੋਕਤ ਯੁਕਤੀਆਂ ਆਧਾਰਹੀਨ ਹਨ। ਸਤਿਕਾਰਯੋਗ ਡਾ. ਰਤਨ ਸਿੰਘ ਜੱਗੀ ਦਾ ਵਿਚਾਰ ਹੈ ਕਿ 'ਦਸਮ ਗ੍ਰੰਥ' ਦੀਆਂ ਪੁਰਾਤਨ ਬੀੜਾਂ ਵਿੱਚ ਲਗੇ 'ਖ਼ਾਸ ਦਸਖ਼ਤੀ ਪੱਤਰੇ', ਨਿੱਬ ਨਾਲ ਲਿਖੇ ਗਏ ਹਨ। ਆਮ ਸਿੱਖਾਂ ਦਾ ਵਿਸ਼ਵਾਸ ਹੈ ਕਿ ਇਹ ਵਿਸ਼ੇਸ਼ ਪੱਤਰੇ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਲਿਖਿਤ ਹਨ। ਡਾ. ਸਾਹਿਬ ਲਿਖਦੇ ਹਨ "ਸਾਧਾਰਣ ਵਿਸ਼ਵਾਸ ਅਨੁਸਾਰ ਇਹ ਲਿਪੀ 'ਤੀਰ ਦੀ ਮੁਖੀ' ਨਾਲ ਲਿਖੀ ਹੋਈ ਹੈ, ਪਰ ਉਸ ਸਮੇਂ ਤੱਕ ਜਦੋਂ ਇਹ (ਖ਼ਾਸ ਦਸਖ਼ਤੀ) ਪੱਤਰੇ ਲਿਖੇ ਗਏ ਸਨ, ਭਾਰਤ ਵਿੱਚ ਪੁਰਤਗਾਲੀ ਨਿੱਬ ਪਹੁੰਚ ਚੁੱਕੀ ਸੀ।" ਇਸ ਦਾ ਭਾਵ ਇਹ ਹੋਇਆ ਕਿ ਗੁਰੂ ਗੋਬਿੰਦ ਸਿੰਘ ਜੀ ਕੋਲ ਆਨੰਦਪੁਰ ਸਾਹਿਬ ਵਿਖੇ ਨਿੱਬ ਵਾਲੀ ਕਲਮ ਮੌਜੂਦ ਹੋਵੇਗੀ। ਜੇ ਇਹ ਠੀਕ ਹੈ ਤਾਂ ਭਾਈ ਮਨੀ ਸਿੰਘ ਜੀ ਸੰਪਰਕ ਦੇਸ਼ ਦੀ ਰਾਜਧਾਨੀ ਦਿੱਲੀ ਨਾਲ ਨਿਰੰਤਰ ਬਣਿਆ ਸੀ ਅਤੇ ਉਨ੍ਹਾਂ ਦਾ ਇਹ ਪੱਤਰ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤਿ ਸਮਾਉਣ ਤੋਂ ਵੀ ਕੋਈ 4-5 ਸਾਲ ਬਾਅਦ ਦਾ ਹੈ। ਸੋ ਭਾਈ ਮਨੀ ਸਿੰਘ ਕੋਲ ਨਿੱਬ ਵਾਲੀ ਕਲਮ ਦਾ ਹੋਣਾ ਕੋਈ ਅਸੰਭਵ ਗੱਲ ਨਹੀਂ ਹੈ।

ਦੂਜੀ ਯੁਕਤੀ ਦਾ ਵੀ ਕੋਈ ਪੁਸ਼ਟ ਆਧਾਰ ਨਹੀਂ ਹੈ। ਭਾਈ ਮਨੀ ਸਿੰਘ ਤੋਂ ਬਹੁਤ ਪਹਿਲਾਂ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਲਿਖਤਾਂ ਵਿੱਚ ਵਿਜੋਗਾਤਮਕ ਵਿਧੀ ਨਾਲ ਲਿਖੀ ਗਈ ਸਾਮਗਰੀ ਉਪਲੱਬਧ ਹੈ। ਇਸ ਸੰਬੰਧੀ 'ਕਰਤਾਰਪੁਰੀ ਬੀੜ' ਵਿੱਚ ਉਨ੍ਹਾਂ ਦਾ ਨੀਸਾਣੁ ਅਤੇ ਹੁਕਮਨਾਮੇ ਵੇਖੇ ਜਾ ਸਕਦੇ ਹਨ। ਬਾਬਾ ਗੁਰਦਿੱਤਾ ਜੀ ਦਾ ਹੁਕਮਨਾਮਾ, ਗੁਰੂ ਹਰਿ ਰਾਏ ਜੀ ਦਾ ਨੀਸਾਣੁ, ਗੁਰੂ ਤੇਗ ਬਹਾਦਰ ਜੀ ਦੇ ਨੀਸਾਣ, ਗੁਰੂ ਤੇਗ ਬਹਾਦਰ ਜੀ ਦੇ ਕੁਝ ਹੁਕਮਨਾਮੇ ਵੀ ਸੰਜੋਗਾਤਮਕ ਵਿਧੀ ਨਾਲ ਨਹੀਂ ਲਿਖੇ ਗਏ। ਜਦੋਂ ਕਿ ਇਸ ਦੇ ਉਲਟ ਬਹੁਤ ਮਗਰਲਾ 4 ਫਰਵਰੀ 1862 ਈ. ਦਾ ਤਖ਼ਤ ਪਟਨਾ ਸਾਹਿਬ ਦਾ ਹੁਕਮਨਾਮਾ ਸੰਜੋਗਾਤਮਕ ਹੈ। ਇਸ ਤੋਂ ਸਪੱਸ਼ਟ ਹੈ ਕਿ ਇਸ ਆਧਾਰ ਉਤੇ ਲਿਖਤਾਂ ਦੀ ਪੜਚੋਲ ਕਰਨ ਨਾਲ ਠੀਕ ਨਤੀਜਿਆਂ ਤੇ ਪਹੁੰਚ ਜਾਣਾ ਨਿਸ਼ਚਿਤ ਨਹੀਂ ਹੈ। ਕੁਝ ਸਿਆਣੇ ਕਹਿੰਦੇ ਹਨ ਕਿ ਭਾਈ ਮਨੀ ਸਿੰਘ ਵਰਗੇ ਪਰਿਪੱਕ ਲਿਖਾਰੀ ਦੇ ਨਾਮ ਨਾਲ

ਜੁੜੀ ਇਸ ਚਿੱਠੀ ਦੀਆਂ ਪੰਕਤੀਆਂ ਵਿੱਚ ਵਾਂਛਿਤ ਸੁਘੜਤਾ ਅਤੇ ਸੁੰਦਰਤਾ ਨਹੀਂ ਹੈ। ਪਰ ਇਹ ਵਿਦਵਾਨ ਅਜਿਹੀ ਵਿਚਿਤ੍ਰ ਦੁਵਿਧਾ ਦੇ ਸ਼ਿਕਾਰ ਹਨ ਕਿ ਅਗਲੇ ਸਾਹੇ ਇਹ ਤਰਕ ਦੇਂਦੇ ਹਨ ਕਿ ਇਸ ਚਿੱਠੀ ਦੇ ਅੱਖਰਾਂ ਦੀ ਸੋਹਣੀ ਬਣਤਰ ਉਸ ਸਮੇਂ ਸੰਭਵ ਨਹੀਂ ਸੀ ਹੋ ਸਕਦੀ। ਕਿਹੜੀ ਗੱਲ ਇਨ੍ਹਾਂ ਸਿਆਣਿਆਂ ਦੀ ਮੰਨੀ ਜਾਵੇ ਅਤੇ ਕਿਹੜੀ ਛੱਡੀ ਜਾਵੇ, ਇਹ ਨਿਰਣਾ ਕਰਨਾ ਹੀ ਮੁਸ਼ਕਿਲ ਕੰਮ ਹੈ। ਮੈਨੂੰ ਯੂਨੀਵਰਸਿਟੀ ਨੇ ਲਿਖਣ-ਪੜ੍ਹਨ ਦੀ ਡਿਊਟੀ ਦਿੱਤੀ ਹੈ, ਪਰ ਮੇਰੀ ਲੇਖਣੀ ਵਿਚ ਖ਼ੂਬਸੂਰਤੀ ਦਾ ਅਭਾਵ ਹੈ, ਜਦੋਂ ਕਿ ਮੈਂ ਹਿੰਦੀ ਭਾਸ਼ੀ ਉਤਰਾਂਚਲ ਪ੍ਰਦੇਸ਼ ਦੇ ਇਕ ਅਜਿਹੇ ਸਿੱਖ ਕਲਰਕ ਨੂੰ ਜਾਣਦਾ ਹਾਂ, ਜਿਸ ਦੀ ਲਿਖਤ ਵੇਖ ਕੇ ਇਹ ਅੰਦਾਜ਼ਾ ਲਾਉਣਾ ਹੀ ਮੁਸ਼ਕਿਲ ਹੈ ਕਿ ਇਹ ਹੱਥ ਲਿਖਤ ਹੈ ਜਾਂ ਛਾਪੇਖਾਨੇ ਦੀ ਛਪਾਈ ਹੈ। ਇਹ ਚਿੱਠੀ ਕੋਈ ਇਤਨੀ ਮਾੜੀ ਵੀ ਨਹੀਂ ਲਿਖੀ ਹੋਈ ਕਿ ਲਿਖਣ ਵਾਲੇ ਨੂੰ ਵਿਦਿਤ ਵਿਅਕਤੀ ਮੰਨਣ ਵਿੱਚ ਕੋਈ ਔਖ ਹੋਵੇ। ਇਸ ਤਰਕ ਵਿਚ ਵੀ ਕੋਈ ਦਮ ਨਹੀਂ ਹੈ ਕਿ ਇਸ ਚਿੱਠੀ ਵਿੱਚ ਬਿੰਦੀ ਦੀ ਵਰਤੋਂ ਹੋਈ ਹੈ, ਜੋ ਉਸ ਵੇਲੇ ਪ੍ਰਚਲਿਤ ਨਹੀਂ ਸੀ ਕਿਉਂਕਿ ਗੁਰੂ ਗ੍ਰੰਥ ਸਾਹਿਬ ਜੋ ਭਾਈ ਮਨੀ ਸਿੰਘ ਦੇ ਪੱਤਰ ਤੋਂ ਇਕ ਸਦੀ ਪਹਿਲਾਂ ਸੰਪਾਦਿਤ ਹੋ ਚੁਕਿਆ ਸੀ, ਵਿਚ ਵਿਸ਼ੇਸ਼ ਤੌਰ ਤੇ 'ਮਲਾਰ' ਰਾਗ ਦੀ ਵਾਰ ਲਿਖਦਿਆਂ ਬਿੰਦੀ ਦੀ ਵਰਤੋਂ ਬਹੁਤ ਕੀਤੀ ਗਈ ਹੈ।

ਇਹ ਤਥ ਬੇਬੁਨਿਆਦ ਹੈ ਕਿ ਭਾਈ ਜੀ ਦੇ ਪੱਤਰ ਵਿੱਚ ਪੂਰਣ ਵਿਸ਼ਰਾਮ-ਚਿੰਨ੍ਹਾਂ ਦੀ ਅਧਿਕ ਵਰਤੋਂ ਹੋਈ ਹੈ, ਜੋ ਹੋਰ ਹੁਕਨਾਮਿਆਂ ਆਦਿ ਵਿੱਚ ਨਹੀਂ ਹੈ, ਪੰਜਾਬੀ ਯੂਨੀਵਰਸਿਟੀ ਦੁਆਰਾ ਪ੍ਰਕਾਸ਼ਿਤ 'ਹੁਕਮਨਾਮੇ' ਪੁਸਤਕ ਦਾ ਦੂਜਾ ਹੁਕਮਨਾਮਾ ਗੁਰੂ ਹਰਿਗੋਬਿੰਦ ਸਾਹਿਬ ਦਾ ਹੈ ਅਤੇ ਇਸ ਵਿੱਚ ਪੂਰਣ ਵਿਸ਼ਰਾਮ-ਚਿੰਨ੍ਹ ਦੀ ਵਿਆਪਕ ਵਰਤੋਂ ਹੋਈ ਹੈ। ਇਸੇ ਪੁਸਤਕ ਵਿੱਚ ਹੁਕਮਨਾਮਾ ਨੰਬਰ 66 ਬਾਬਾ ਬੰਦਾ ਸਿੰਘ ਬਹਾਦਰ ਦਾ ਹੈ। ਇਸ ਵਿੱਚ ਵੀ ਵਿਸ਼ਰਾਮ-ਚਿੰਨ੍ਹ ਵਾਰ-ਵਾਰ ਵਰਤਿਆ ਗਿਆ ਹੈ। ਇਸ ਪੱਤਰ ਨੂੰ ਨਕਲੀ ਦੱਸਣ ਵਾਲੇ ਇਹ ਵੀ ਕਿਹਾ ਜਾਂਦਾ ਹੈ ਕਿ ਇਸ ਵਿੱਚ ਅੱਖਰਾਂ ਅਤੇ ਮਾਤ੍ਰਾਵਾਂ ਦਾ ਸਰੂਪ ਨਵੀਨ ਹੈ ਜੋ ਭਾਈ ਮਨੀ ਸਿੰਘ ਤੋਂ ਬਾਅਦ ਦਾ ਹੀ ਹੋ ਸਕਦਾ ਹੈ। ਇਹ ਦਲੀਲ ਵੀ ਮੰਨਣਯੋਗ ਨਹੀਂ ਹੈ ਕਿਉਂਕਿ ਇਹ ਸਾਰਾ ਕੁਝ ਕਿਸੇ ਵਿਅਕਤੀ ਦੀ ਲੇਖਣੀ ਉਤੇ ਨਿਰਭਰ ਕਰਦਾ ਹੈ। ਨੌਵੇਂ ਗੁਰੂ ਜੀ ਦੇ ਹੁਕਮਨਾਮਿਆਂ ਵਿੱਚ ਲਿਖਾਰੀ ਦੀ ਲਿਖਤ ਅਤੇ ਗੁਰੂ ਜੀ ਦੀ ਲਿਖਤ ਦੇ ਅੱਖਰਾਂ ਵਿੱਚ ਇਤਨਾ ਅੰਤਰ ਹੈ ਕਿ ਇਹੋ ਜਿਹੀਆਂ ਖੋਜ-ਕਸੌਟੀਆਂ ਦੇ ਆਧਾਰ ਤੇ ਦੋਵੇਂ ਇੱਕ ਕਾਲ ਦੇ ਸਿੱਧ ਨਹੀਂ ਕੀਤੇ ਜਾ ਸਕਦੇ (ਵੇਖੋ ਹੁਕਮਨਾਮਾ ਨੰਬਰ 8, 25, 27, 28, 29, 30 ਆਦਿ)। ਦਸਵੇਂ ਪਾਤਸ਼ਾਹ ਜੀ ਦੇ ਹੁਕਮਨਾਮਾ ਨੰਬਰ 33, 34, 36, 41, 42, 43, 44, 45, 46, 50, 51, 52, 55, 56 ਦੀ ਵੀ ਇਹੋ ਸਥਿਤੀ ਹੈ। ਮਾਤਾ ਸੁੰਦਰੀ ਜੀ ਅਤੇ ਭਾਈ ਮਨੀ ਸਿੰਘ ਦੇ ਪੱਤਰਾਂ ਵਿੱਚ ਅੱਖਰਾਂ ਦੀ ਬਨਾਵਟ ਦਾ ਕੋਈ ਵਿਸ਼ੇਸ਼ ਅੰਤਰ ਨਹੀਂ ਹੈ। ਅਸਲ ਵਿੱਚ ਵਿਰੋਧੀ ਧਿਰ ਨੇ ਚਿੱਠੀ ਨੂੰ ਹਰ-ਹਾਲ ਜਾਅਲੀ ਦੱਸਣਾ ਹੈ। ਜੇ ਅੱਖਰ ਚੰਗੇ ਹੋਣ ਤਾਂ ਵੀ

ਚਿੱਠੀ ਜਾਅਲੀ ਹੈ ਕਿਉਂਕਿ ਉਸ ਸਮੇਂ ਅੱਖਰਾਂ ਦੀ ਸੁੰਦਰ ਬਨਾਵਟ ਸੰਭਵ ਨਹੀਂ ਸੀ। ਜੇ ਮਾੜੇ ਹੋਣ ਤਾ ਵੀ ਇਹ ਪੱਤਰ ਭਾਈ ਮਨੀ ਸਿੰਘ ਵਰਗੇ ਵਿਦਵਾਨ ਦਾ ਕਿਵੇਂ ਹੋ ਸਕਦਾ ਹੈ, ਉਨ੍ਹਾਂ ਦੀ ਹੱਥ ਲਿਖਤ ਬਹੁਤ ਖ਼ੂਬਸੂਰਤ ਹੋਣੀ ਚਾਹੀਦੀ ਸੀ। ਇਹੋ-ਜਿਹੀ ਹੈ ਸਾਡੀ ਨਿਰਪੱਖ ਅਤੇ ਯੁਕਤੀ-ਸੰਗਤ ਖੋਜ।

ਚਰਚਿਤ ਚਿੱਠੀ ਵਿਚ 303 ਚਰਿੱਤਰਾਂ ਦਾ ਜ਼ਿਕਰ ਹੋਣ ਦਾ ਮਤਲਬ ਇਹ ਤਾਂ ਨਹੀਂ ਹੋ ਸਕਦਾ ਕਿ ਪੱਤਰ ਲਿਖਣ ਵਾਲੇ ਨੂੰ ਚਰਿੱਤਰਾਂ ਦੀ ਪੂਰੀ ਗਿਣਤੀ ਦਾ ਬੋਧ ਨਹੀਂ ਸੀ। ਪੱਤਰ-ਲੇਖਕ ਨੂੰ ਜਿਤਨੀ ਬਾਣੀ ਮਿਲੀ ਹੈ, ਉਸ ਦਾ ਜ਼ਿਕਰ ਉਸ ਨੇ ਕੀਤਾ ਹੈ। ਹਾਂ ਜੇ ਇਹ ਪੱਤਰ ਨਕਲੀ ਹੁੰਦਾ ਤਾਂ ਜ਼ਰੂਰ ਹੀ ਚਰਿੱਤਰ ਉਤਨੇ ਲਿਖੇ ਜਾਣੇ ਸਨ, ਜਿਤਨੇ 'ਦਸਮ ਗ੍ਰੰਥ' ਵਿਚ ਸੰਕਲਿਤ ਹਨ। ਇਸ ਚਿੱਠੀ ਨੂੰ ਜਾਅਲੀ ਸਿੱਧ ਕਰਨ ਵਾਸਤੇ ਇਹ ਤਰਕ ਦਿੱਤਾ ਜਾਂਦਾ ਹੈ ਕਿ ਇਸ ਵਿਚ ਕਰਿਸਨ (ਕ੍ਰਿਸ਼ਨ) ਅਤੇ ਚਰਿੱਤਰ (ਚਰਿਤ੍ਰ) ਆਦਿ ਲਿਖਣ ਸਮੇਂ ਅੱਧੇ ਅੱਖਰਾਂ ਦੀ ਵਰਤੋਂ ਨਹੀਂ ਕੀਤੀ ਗਈ, ਕਿਉਂਕਿ ਇਹ ਸਰਲੀਕਰਨ ਮਗਰਲੇ ਸਮੇਂ ਵਿੱਚ ਹੀ ਸੰਭਵ ਹੋ ਸਕਦਾ ਸੀ। ਇਹ ਦਲੀਲ ਵੀ ਉਤਨੀ ਹੀ ਨਿਰਾਧਾਰ ਹੈ ਜਿਤਨੀਆਂ ਹੋਰ ਯੁਕਤੀਆਂ, ਕਿਉਂਕਿ 'ਦਸਮ ਗ੍ਰੰਥ' ਦੇ ਗਿਆਨੀ ਨਰੈਣ ਸਿੰਘ ਦੁਆਰਾ ਲਿਖਤ ਟੀਕੇ ਵਿੱਚ 'ਚਰਿਤ੍ਰ ਉਪਾਖਿਆਨ' ਦੇ ਪਹਿਲੇ ਚਰਿਤ੍ਰ ਨੂੰ 'ਚਰਿਤਰ' ਪਹਿਲਾ ਅਤੇ ਦੂਜੇ ਚਰਿਤ੍ਰ ਨੂੰ 'ਚਲਿਤਰ ਦੂਜਾ' ਲਿਖਿਆ ਗਿਆ ਹੈ। ਜੇ ਵਿਦਵਾਨਾਂ ਨੇ ਗੰਭੀਰ ਵਿਚਾਰ ਕੀਤੀ ਹੁੰਦੀ ਤਾਂ ਇਹ ਸਮਝ ਪੈ ਜਾਂਦੀ ਕਿ ਵਾਸਤਵ ਵਿੱਚ ਜਨਮ ਸਾਖੀਆਂ, ਹੁਕਮਨਾਮਿਆਂ ਅਤੇ ਹੋਰ ਸਿਖ ਸਾਹਿਤ ਵਿਚ ਕ੍ਰਿਸ਼ਨ ਦਾ ਵਿਗੜ ਕੇ 'ਕਿਸ਼ਨ' ਹੋ ਜਾਣ ਪਿਛੇ ਸਿਰਫ਼ ਅੱਧੇ ਰਾਰੇ ਦੀ ਸਮੱਸਿਆ ਸੀ। ਹੁਕਮਨਾਮਿਆਂ ਵਿੱਚ ਅਨੇਕਾਂ ਥਾਵਾਂ ਤੇ ਉਗ੍ਰਸੈਣ ਨੂੰ ਉਗਰਸੈਣ, ਸ੍ਰੀਧਰ ਨੂੰ ਸਿਰੀਧਰ, ਕ੍ਰਿਪਾ ਰਾਮ ਨੂੰ ਕਿਰਪਾ ਰਾਮ, ਪ੍ਰੇਮ ਚੰਦ ਨੂੰ ਪਰੇਮ ਚੰਦ, ਬਿੰਦ੍ਰਾਬਨ ਨੂੰ ਬਿੰਦਰਾਬਨ, ਪ੍ਰੀਤਮ ਦਾਸ ਨੂੰ ਪਰੀਤਮ ਦਾਸ ਆਦਿ ਲਿਖਿਆ ਹੈ। ਕੀ ਇਹ ਸਾਰਾ ਕੁਝ ਜਾਅਲੀ ਹੈ? ਹਾਂ ਮੇਰਾ ਖ਼ਿਆਲ ਹੈ ਕਿ ਗ੍ਰੰਥ-ਨਿੰਦਕਾਂ ਵਾਸਤੇ ਕਾਗਜ਼ ਅਤੇ ਅੱਖਰ ਦਾ ਅਸਤਿਤ੍ਵ ਹੀ ਪਾਪ ਦੇ ਪਾਸਾਰੇ ਦਾ ਮੂਲ-ਕਾਰਨ ਹੈ। ਇਸੇ ਕਰ ਕੇ ਇਹ ਲੋਕ ਕਦੇ 'ਦਸਮ ਗ੍ਰੰਥ', ਕਦੇ ਹੁਕਮਨਾਮਿਆਂ, ਕਦੇ ਗੁਰ ਬਿਲਾਸ ਪਾਤਸ਼ਾਹੀ 6 ਵਰਗੇ ਗ੍ਰੰਥਾਂ ਨੂੰ ਸਮੂਲ ਨਸ਼ਟ ਕਰਨ ਵਾਸਤੇ ਯਤਨਸ਼ੀਲ ਹਨ।

ਇਹ ਵੀ ਸੋਚਣ ਦੀ ਗੱਲ ਹੈ ਕਿ ਜੇ ਇਸ ਚਿੱਠੀ ਦੇ ਅਸਤਿਤ੍ਵ ਦੀ ਖ਼ਬਰ 'ਦਸਮ ਗ੍ਰੰਥ' ਦੀ ਬਾਣੀ ਉਤੇ ਵਿਸ਼ਵਾਸ ਕਰਨ ਵਾਲੇ ਕਿਸੇ ਵਿਅਕਤੀ ਤੋਂ ਮਿਲਦੀ, ਤਾਂ ਇਹ ਮੰਨਿਆ ਜਾ ਸਕਦਾ ਸੀ ਕਿ ਪੂਰੇ 'ਦਸਮ ਗ੍ਰੰਥ' ਨੂੰ ਗੁਰੂ ਕ੍ਰਿਤ ਦੱਸਣ ਵਾਸਤੇ ਉਸ ਨੇ ਫ਼ਰਜ਼ੀ ਚਿੱਠੀ ਬਣਾਈ ਹੈ। ਪਰ ਸਥਿਤੀ ਇਸ ਦੇ ਉਲਟ ਹੈ। ਜੋ ਗਿ. ਹਰਨਾਮ ਸਿੰਘ 'ਬਲਭ' ਨੇ ਸ. ਕਰਮ ਸਿੰਘ 'ਹਿਸਟੋਰੀਅਨ' ਦੀ ਪ੍ਰੇਰਨਾ ਨਾਲ ਇਸ ਪੱਤਰ ਨੂੰ ਖੋਜ ਕੇ ਪ੍ਰਚਾਰਿਆ ਸੀ, ਵਾਸਤਵ ਵਿਚ ਉਹ 'ਦਸਮ ਗ੍ਰੰਥ' ਦਾ ਵਿਰੋਧੀ ਸੀ। 'ਕ੍ਰਿਸ਼ਨਾਵਤਾਰ

ਬਾਣੀ', ਜਿਸ ਦਾ ਜ਼ਿਕਰ ਇਸ ਪੱਤਰ ਵਿੱਚ ਹੈ, ਉਸ ਨੂੰ ਗਿਆਨੀ ਹਰਨਾਮ ਸਿੰਘ ਕਿਸੇ ਕਵੀ ਦੀ ਰਚਨਾ ਮੰਨਦਾ ਹੈ। ਉਸ ਦੇ ਵਿਚਾਰ ਅਨੁਸਾਰ 'ਚਰਿਤਰੋਪਾਖਿਆਨ' ਦੇ ਕੇਵਲ 303 ਚਰਿਤ੍ਰ ਗੁਰੂ-ਕ੍ਰਿਤ ਹਨ। ਸੋ ਇਸ ਪੱਤਰ ਨੂੰ ਇਨ੍ਹਾਂ ਯੁਕਤੀਆਂ ਦੇ ਆਧਾਰ 'ਤੇ ਜਾਅਲੀ ਨਹੀਂ ਸਿੱਧ ਕੀਤਾ ਜਾ ਸਕਦਾ। ਇਸ ਦਾ ਕੋਈ ਲਾਭ ਵੀ ਨਹੀਂ ਹੈ ਕਿਉਂਕਿ ਇਸ ਤੋਂ ਕੇਵਲ ਇਹੋ ਸਿੱਧ ਹੁੰਦਾ ਹੈ ਕਿ ਭਾਈ ਮਨੀ ਸਿੰਘ ਨੇ ਪ੍ਰਯਤਨ ਕਰ ਕੇ 'ਦਸਮ ਗ੍ਰੰਥ' ਦੀਆਂ ਬਾਣੀਆਂ ਇਕੱਤਰ ਕੀਤੀਆਂ ਸਨ। ਇਸ ਵਿਚਾਰ ਨਾਲ 'ਦਸਮ ਗ੍ਰੰਥ' ਦੇ ਬਹੁਤੇ ਵਿਰੋਧੀ ਵੀ ਸਹਿਮਤ ਹਨ ਕਿ ਦਸਮ ਗੁਰੂ ਜੀ ਤੋਂ ਬਾਅਦ ਉਨ੍ਹਾਂ ਦੇ ਅਤਿ ਨਜ਼ਦੀਕੀ ਸੇਵਕ ਪਰਮ ਗਿਆਨੀ ਭਾਈ ਮਨੀ ਸਿੰਘ ਜੀ ਨੇ ਪ੍ਰਯਤਨ ਕਰ ਕੇ ਇਸ ਗ੍ਰੰਥ ਦੀ ਬਾਣੀ ਸੰਕਲਿਤ ਕੀਤੀ ਸੀ। ਇਸ ਸੰਬੰਧੀ ਸਤਿਕਾਰਤ ਵਿਦਵਾਨ ਡਾ. ਰਤਨ ਸਿੰਘ ਜੱਗੀ ਲਿਖਦੇ ਹਨ ਕਿ ਇਸ ਦਾ ਪਹਿਲਾ ਸੰਕਲਨ ਭਾਈ ਮਨੀ ਸਿੰਘ ਜੀ ਨੇ ਤਿਆਰ ਕੀਤਾ ਸੀ ਅਤੇ ਉਨ੍ਹਾਂ ਤੋਂ ਬਾਅਦ ਬਾਬਾ ਦੀਪ ਸਿੰਘ, ਭਾਈ ਸੁੱਖਾ ਸਿੰਘ ਆਦਿ ਸਿਖ ਵਿਦਵਾਨਾਂ ਨੇ ਹੋਰ ਪ੍ਰਾਪਤ ਹੋਈ ਸਮੱਗਰੀ ਨੂੰ ਰਲਾ ਕੇ ਆਪਣੀ ਰੁਚੀ ਅਨੁਸਾਰ ਇਸ ਗ੍ਰੰਥ ਦੇ ਸੰਸਕਰਣ ਤਿਆਰ ਕੀਤੇ ਸਨ। ਆਮ ਧਾਰਨਾ ਅਨੁਸਾਰ ਇਸ ਗ੍ਰੰਥ ਦਾ ਪਹਿਲਾ ਸੰਕਲਨ 1713 ਈ. ਵਿੱਚ ਹੋਇਆ ਸੀ।

'ਮਹਾਨ ਕੋਸ਼' ਵਿੱਚ ਲਿਖਿਆ ਹੈ ਕਿ ਭਾਈ ਮਨੀ ਸਿੰਘ ਦੀ ਸ਼ਹਾਦਤ ਤੋਂ ਬਾਅਦ ਸਿਖ ਪੰਥ ਦੇ ਗਿਆਨੀਆਂ ਵਿੱਚ 'ਦਸਮ ਗ੍ਰੰਥ' ਸੰਬੰਧੀ ਭਾਰੀ ਚਰਚਾ ਹੋਈ। ਕੁਝ ਵਿਦਵਾਨ ਇਸ ਮੱਤ ਦੇ ਸਨ ਕਿ ਇਸ ਦੀਆਂ ਸਾਰੀਆਂ ਬਾਣੀਆਂ ਉਸੇ ਤਰ੍ਹਾਂ ਇਕ ਗ੍ਰੰਥ ਵਿਚ ਰਹਿਣੀਆਂ ਚਾਹੀਦੀਆਂ ਹਨ, ਜਿਵੇਂ ਭਾਈ ਮਨੀ ਸਿੰਘ ਨੇ ਸੰਕਲਿਤ ਕੀਤੀਆਂ ਸਨ। ਪਰ ਕੁਝ ਲੋਕਾਂ ਨੇ ਕਿਹਾ ਕਿ ਪਠਨ-ਪਾਠਨ ਦੀ ਸੁਵਿਧਾ ਵਾਸਤੇ ਇਸ ਦੀਆਂ ਵੱਖ-ਵੱਖ ਸੰਚੀਆਂ ਰਹਿਣ ਦਿੱਤੀਆਂ ਜਾਣ। ਕਈ ਹੋਰਾਂ ਨੇ ਸੁਝਾਅ ਦਿੱਤਾ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਮਰਿਯਾਦਾ ਅਨੁਸਾਰ ਇਸ ਵਿਚਲੀ ਅਕਾਲੀ ਬਾਣੀ ਅਤੇ ਇਤਿਹਾਸਿਕ ਪ੍ਰਸੰਗ ਵੱਖ-ਵੱਖ ਕਰ ਕੇ ਦੋ ਸੰਚੇ ਤਿਆਰ ਕੀਤੇ ਜਾਣ। ਕਈਆਂ ਨੇ ਇਹ ਸਲਾਹ ਦਿੱਤੀ ਕਿ ਚਰਿਤ੍ਰ ਅਤੇ ਹਕਾਇਤਾਂ ਵਖ ਕਰ ਦਿੱਤੀਆਂ ਜਾਣ ਅਤੇ ਬਾਕੀ ਬਾਣੀ ਉਸੇ ਤਰ੍ਹਾਂ ਰਹਿਣ ਦਿੱਤੀ ਜਾਵੇ। ਅੰਤ ਵਿਚ ਮਤਾਬ ਸਿੰਘ ਮੀਰਾਂਕੋਟੀਏ ਨੇ ਕਿਹਾ ਕਿ ਜੇ ਉਹ ਮੱਸੇ ਰੰਘੜ ਦਾ ਸਿਰ ਕੱਟ ਕੇ ਵਾਪਿਸ ਆ ਗਿਆ ਤਾਂ ਇਸ ਗ੍ਰੰਥ ਨੂੰ ਅਖੰਡ ਰੱਖਿਆ ਜਾਵੇ ਨਹੀਂ ਤਾਂ ਸੰਚੀਆਂ ਬਣਾ ਲਈਆਂ ਜਾਣ। ਮੇਰਾ ਵਿਚਾਰ ਹੈ ਕਿ 'ਨਾਭਾ' ਜੀ ਨੇ ਇਹ ਪ੍ਰਸੰਗ ਕਿਸੇ ਭਰਮ ਵਿਚੋਂ ਵਿਕਸਿਤ ਕੀਤਾ ਹੈ ਕਿਉਂਕਿ ਭਾਈ ਮਨੀ ਸਿੰਘ ਦੇ ਜਿਸ ਕਾਰਜ ਨੂੰ ਸਿਖਾਂ ਨੇ ਨਿੰਦਿਤ ਮੰਨਿਆ ਸੀ ਅਤੇ ਜਿਸ ਉਤੇ ਜ਼ੋਰਦਾਰ ਬਹਿਸ ਦੀ ਸੰਭਾਵਨਾ ਹੋ ਸਕਦੀ ਸੀ, ਉਹ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਨਾਲ ਛੇੜ-ਛਾੜ ਸੀ। ਉਨ੍ਹਾਂ ਨੇ ਗੁਰਬਾਣੀ ਦੀ ਤਰਤੀਬ ਵਿੱਚ ਭਾਰੀ ਫੇਰ-ਬਦਲ ਕੀਤੇ ਸਨ। ਇਹ ਵਿਵਾਦ ਦਾ ਮੁੱਦਾ ਸੀ ਅਤੇ ਇਸੇ ਉਤੇ ਚਰਚਾ ਕੀਤੀ ਗਈ ਹੋਵੇਗੀ ਕਿ ਇਸ ਗ੍ਰੰਥ ਦਾ ਕੀ ਕੀਤਾ ਜਾਵੇ?

ਇਸ ਸੰਬੰਧੀ ਵਿਵਾਦ ਦੋ ਨੁਕਤਿਆਂ ਤੇ ਹੋ ਸਕਦਾ ਸੀ। ਇਕ ਤਾਂ ਕੀ ਇਸ ਵਿਚੋਂ 'ਦਸਮ ਗੁਰੂ' ਜੀ ਦੀ ਬਾਣੀ ਵੱਖ ਕੀਤੀ ਜਾਵੇ ਜਾਂ ਉਸੇ ਤਰ੍ਹਾਂ ਰਹਿਣ ਦਿੱਤਾ ਜਾਵੇ ਅਤੇ ਦੂਜਾ ਇਹ ਕਿ ਗੁਰੂ ਗ੍ਰੰਥ ਸਾਹਿਬ ਦੀ ਤਰਤੀਬ ਵਿੱਚ ਜੋ ਪਰਿਵਰਤਨ ਭਾਈ ਮਨੀ ਸਿੰਘ ਨੇ ਕੀਤੇ ਸਨ, ਉਨ੍ਹਾਂ ਸੰਬੰਧੀ ਕੀ ਕਦਮ ਚੁੱਕਿਆ ਜਾਵੇ? ਕੀ ਇਸ ਬੀੜ ਦੀ ਜਿਲਦ ਖੋਲ੍ਹ ਕੇ ਪੱਤਰਿਆਂ ਨੂੰ ਸੰਚੀਆਂ ਦਾ ਰੂਪ ਦੇ ਦਿੱਤਾ ਜਾਵੇ ਜਾਂ ਹੁਣ ਇਸ ਨੂੰ ਉਸੇ ਤਰ੍ਹਾਂ ਰਹਿਣ ਦਿੱਤਾ ਜਾਵੇ। ਜੇ ਭਾਈ ਕਾਨ੍ਹ ਸਿੰਘ ਦੇ ਕਥਨ ਨੂੰ ਦਰੁਸਤ ਵੀ ਮੰਨ ਲਿਆ ਜਾਵੇ ਤਾਂ ਚਰਚਾ ਸਿਰਫ਼ ਇਹ ਚਲੀ ਸੀ ਕਿ 'ਦਸਮ ਗ੍ਰੰਥ' ਦਾ ਸਰੂਪ ਕਿਸ ਤਰ੍ਹਾਂ ਦਾ ਹੋਵੇ? ਕੀ 'ਬਚਿੱਤ੍ਰ ਨਾਟਕ' ਅਤੇ 'ਚਰਿਤਰ ਉਪਾਖਿਆਨ' ਪਹਿਲਾਂ ਵਾਂਗ ਵੱਖ-ਵੱਖ ਗ੍ਰੰਥਾਂ ਦੇ ਰੂਪ ਵਿੱਚ ਹੋਣ ਜਾਂ ਇਕੋ ਗ੍ਰੰਥ ਵਿੱਚ ਰਹਿਣ ਦਿੱਤੇ ਜਾਣ। ਕਿਸੇ ਸਿੱਖ ਦੇ ਮਨ ਵਿਚ ਇਸ ਗ੍ਰੰਥ ਦੀ ਬਾਣੀ ਪ੍ਰਤੀ ਅਸ਼ਰਧਾ ਦੇ ਭਾਵ ਨਹੀਂ ਸਨ। ਇਸ ਦੇ ਸਰੂਪ ਸੰਬੰਧੀ ਹੋ ਸਕਦਾ ਹੈ ਕਿ ਕੋਈ ਚਰਚਾ ਚੱਲੀ ਹੋਵੇ, ਜੋ ਕਿ ਕੋਈ ਬਹੁਤ ਗੰਭੀਰ ਮਸਲਾ ਨਹੀਂ ਸੀ। ਇਹੋ ਕਾਰਨ ਹੈ ਕਿ ਕਿਸੇ ਸਿੱਖ ਲਿਖਾਰੀ ਨੇ ਇਸ ਘਟਨਾ ਵੱਲ ਕੋਈ ਵਿਸ਼ੇਸ਼ ਧਿਆਨ ਨਹੀਂ ਦਿੱਤਾ ਅਤੇ ਭਾਈ ਕਾਨ੍ਹ ਸਿੰਘ ਜੀ ਨੇ ਆਪਣੇ ਮੱਤ ਦੀ ਪੁਸ਼ਟੀ ਲਈ ਕੋਈ ਪ੍ਰਮਾਣ ਵੀ ਪ੍ਰਸਤੁਤ ਨਹੀਂ ਕੀਤਾ।

ਡਾ. ਰਤਨ ਸਿੰਘ ਜੱਗੀ ਜੀ ਕਹਿੰਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਤੋਂ ਬਾਅਦ ਇਹ ਸਿੱਖਾਂ ਵਿੱਚ ਦੂਜਾ ਸਤਿਕਾਰਯੋਗ ਧਾਰਮਿਕ ਗ੍ਰੰਥ ਹੈ, ਜਿਸ ਦਾ ਅਠਾਰ੍ਹਵੀਂ ਅਤੇ ਉਨੀਵੀਂ ਸਦੀ ਵਿੱਚ ਵਿਆਪਕ ਪਠਨ-ਪਾਠਨ ਹੁੰਦਾ ਸੀ। ਵੀਹਵੀਂ ਸਦੀ ਤਕ ਗੁਰਦੁਆਰਿਆਂ ਵਿੱਚ ਗੁਰੂ ਗ੍ਰੰਥ ਸਾਹਿਬ ਦੇ ਨਾਲ ਹੀ ਇਸ ਗ੍ਰੰਥ ਦਾ ਵੀ ਦਰਬਾਰ ਲੱਗਦਾ ਸੀ। ਹਕੀਕਤ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਤਿਕ ਯਤਨਾਂ ਨੇ ਸਿੱਖਾਂ ਵਿਚ ਇਤਿਹਾਸਿਕ ਗ੍ਰੰਥ ਲਿਖਣਾ ਦਾ ਉਹ ਸ਼ੌਂਕ ਪੈਦਾ ਕੀਤਾ, ਜੋ ਪਹਿਲਾਂ ਕਦੇ ਵੀ ਵੇਖਣ ਵਿੱਚ ਨਹੀਂ ਆਉਂਦਾ। 'ਦਸਮ ਗ੍ਰੰਥ' ਦੀਆਂ ਬਾਣੀਆਂ ਰਚੇ ਜਾਣ ਤੋਂ ਬਾਅਦ ਜੋ ਗ੍ਰੰਥ ਸਿੱਖਾਂ ਨੇ ਲਿਖੇ ਉਹ ਜਨਮ ਸਾਖ਼ੀ ਸਾਹਿਤ ਤੋਂ ਬਿਲਕੁਲ ਭਿੰਨ ਸਨ। ਇਸ ਤੋਂ ਪਹਿਲੇ ਲਿਖੇ ਗ੍ਰੰਥ ਮੂਲ-ਰੂਪ ਵਿੱਚ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਵਿਆਖਿਆ ਸਨ, ਜਦੋਂ ਕਿ 'ਦਸਮ ਗ੍ਰੰਥ' ਤੋਂ ਪੈਦਾ ਹੋਈ ਚੇਤਨਾ ਨੇ ਸਿੱਖ ਚਿੰਤਕਾਂ ਨੂੰ ਸਿਖ ਧਰਮ ਨਾਲ ਸੰਬੰਧਿਤ ਇਤਿਹਾਸਿਕ ਗ੍ਰੰਥ ਲਿਖਣ ਪ੍ਰਤੀ ਉਤਸਾਹਿਤ ਕੀਤਾ। ਮੁੱਢਲੇ ਸਿੱਖ ਇਤਿਹਾਸਿਕ ਗ੍ਰੰਥਾਂ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਰਚਿਤ 'ਬਚਿਤ੍ਰ ਨਾਟਕ' ਦੀ ਆਤਮਾ ਉਸੇ ਤਰ੍ਹਾਂ ਸਕ੍ਰਿਯ ਨਜ਼ਰ ਆਉਂਦੀ ਹੈ, ਜਿਵੇਂ ਈਸਾਈ ਧਰਮ-ਸੰਗਠਨ ਵਿਚ ਪ੍ਰਭੂ ਦੀ ਪਵਿੱਤਰ ਰੂਹ। ਇਸ ਗ੍ਰੰਥ ਦੀ ਬਾਣੀ ਸਿਖ ਚਿੰਤਕਾਂ ਦੀ ਆਤਮਾ ਨਾਲ ਇਸ ਕਦਰ ਇਕਮਿਕ ਸੀ, ਕਿ 'ਸ੍ਰੀ ਗੁਰੁ ਸੋਭਾ' ਤੋਂ ਸ਼ੁਰੂ ਹੋ ਕੇ ਸਾਰੇ ਗੁਰ ਬਿਲਾਸਾਂ ਅਤੇ ਹੋਰ ਗ੍ਰੰਥਾਂ ਦੇ ਛੰਦ, ਸ਼ਬਦਾਵਲੀ, ਸ਼ੈਲੀ-ਬੋਲੀ ਆਦਿ ਉਤੇ ਇਸ ਦੀ ਬਾਣੀ ਦੀ ਮੋਹਰ ਹਰ ਸਥਾਨ ਉਤੇ ਸਪੱਸ਼ਟ ਨਜ਼ਰ ਆਉਂਦੀ ਹੈ। ਜਿਹੜੇ ਲੋਕ ਇਹ ਸੋਚਦੇ ਹਨ ਕਿ 'ਦਸਮ ਗ੍ਰੰਥ' ਸ੍ਰੀ ਗੁਰੂ ਗੋਬਿੰਦ ਜੀ ਦੇ ਜੋਤੀ ਜੋਤਿ ਸਮਾਉਣ ਪਿੱਛੋਂ

ਕਿਸੇ ਸ਼ਰਾਰਤ ਕਾਰਨ ਹੋਂਦ ਵਿੱਚ ਆਇਆ ਹੈ, ਉਹ ਜਾਂ ਆਪ ਅਕਲਮੰਦ ਨਹੀਂ ਹਨ ਜਾਂ ਲੋਕਾਂ ਨੂੰ ਮੂਰਖ ਬਣਾ ਰਹੇ ਹਨ ਕਿਉਂਕਿ 1716 ਵਿੱਚ ਲਿਖੇ ਗਏ 'ਸ੍ਰੀ ਗੁਰੁ ਸੋਭਾ' ਗ੍ਰੰਥ ਉਤੇ ਵਿਚਿਤ੍ਰ ਨਾਟਕ ਦਾ ਭਰਪੂਰ ਪ੍ਰਭਾਵ ਵੇਖਿਆ ਜਾ ਸਕਦਾ ਹੈ। ਮਿਸਾਲ ਦੇ ਤੌਰ ਤੇ ਵੇਖੋ ਹੇਠਾਂ ਦਿਤੀਆਂ ਕੁਝ ਤੁਕਾਂ:

ਪ੍ਰਥਮੇ ਸਤਿਗੁਰੁ ਨਾਨਕ ਭਏ। ਅੰਗਦ ਅਮਰਦਾਸ ਪ੍ਰਗਟਏ।
ਤਿਹ ਤੇ ਰਾਮਦਾਸ ਗੁਰੂ ਜਾਨੋ। ਅਰਜਨ ਹਰਿਗੋਬਿੰਦ ਪਛਾਨੋ।
ਤਿਹ ਤੇ ਗੁਰੂ ਭਏ ਹਰਿ ਰਾਇ। ਫੇਰ ਗੁਰੂ ਹਰਿਕ੍ਰਿਸ਼ਨ ਕਹਾਇ।
ਪ੍ਰਗਟ ਭਏ ਗੁਰੂ ਤੇਗ ਬਹਾਦਰ। ਸਗਲ ਸ੍ਰਿਸਟਿ ਪੈ ਜਾਕੀ ਚਾਦਰ।

'ਬਚਿੱਤ੍ਰ ਨਾਟਕ' ਵਾਂਗ ਉਕਤ ਸਤਰਾਂ ਸੈਨਾਪਤਿ ਨੇ ਚੌਪਈ ਛੰਦ ਵਿੱਚ ਰਚੀਆਂ ਹਨ। ਇਨ੍ਹਾਂ ਸਤਰਾਂ ਦੀ ਪ੍ਰੇਰਨਾ ਨਿਸ਼ਚਿਤ ਤੌਰ 'ਤੇ 'ਬਚਿਤ੍ਰ ਨਾਟਕ' ਤੋਂ ਆਈ ਹੈ ਕਿਉਂਕਿ ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਨੌਂ ਗੁਰੂ ਪਾਤਸ਼ਾਹਾਂ ਦਾ ਜ਼ਿਕਰ ਕੀਤਾ ਹੈ:

ਸ੍ਰੀ ਨਾਨਕ ਅੰਗਦਿ ਕਰ ਮਾਨਾ। ਅਮਰਦਾਸ ਅੰਗਦ ਪਹਿਚਾਨਾ।
ਅਮਰਦਾਸ ਰਾਮਦਾਸ ਕਹਾਯੋ। ਸਾਧਨ ਲਖਾ ਮੂੜ੍ਹ ਨਹਿ ਪਾਯੋ।
ਰਾਮਦਾਸ ਹਰਿ ਸੋ ਮਿਲਿ ਗਏ। ਗੁਰਤਾ ਦੇਹ ਅਰਜੁਨਹਿ ਭਏ।
ਜਬ ਅਰਜੁਨ ਪ੍ਰਭ ਲੋਕਿ ਸਿਧਾਏ। ਹਰਿਗੋਬਿੰਦ ਤਿਹ ਠਾਂ ਠਹਰਾਏ।

ਕੁਝ ਹੋਰ ਤੁਕਾਂ ਵਿੱਚ ਸਮਾਨਤਾ ਦੀਆਂ ਉਦਾਹਰਨਾਂ ਵੀ ਵੇਖਣ ਨਾਲ ਸਥਿਤੀ ਸਪਸ਼ਟ ਹੋ ਸਕਦੀ ਹੈ:

| **ਦਸਮ ਗ੍ਰੰਥ** | **ਸ੍ਰੀ ਗੁਰੁ ਸੋਭਾ** |
|---|---|
| ਕੀਨੋ ਬਡੋ ਕਲੂ ਮਹਿ ਸਾਕਾ। | ਅਟਲ ਕਰੀ ਕਲਿਜੁਗ ਮੈ ਸਾਖੀ। |
| ਤਿਲਕ ਜੰਞੂ ਰਾਖਾ ਪ੍ਰਭ ਤਾ ਕਾ। | ਤਿਲਕ ਜਨੇਊ ਆ ਧਰਮਸਾਲਾ। |
| ਧਰਮ ਹੇਤਿ ਸਾਕਾ ਜਿਨਿ ਕੀਆ। | ਧਰਮ ਹੇਤਿ ਪ੍ਰਭੁ ਪੁਰਹਿ ਸਿਧਾਏ। |
| ਜੈ ਜੈ ਜੈ ਸੁਰ ਲੋਕ। | ਤੀਨ ਲੋਕ ਜੈ ਜੈ ਭਈ। |
| ਜਾਹਿ ਤਹਾ ਤੈ ਧਰਮ ਚਲਾਇ। | ਤੁਮ ਮੇਰਾ ਇਕ ਪੰਥ ਚਲਾਵੋ। |
| ਕੁਬੁਧਿ ਕਰਨ ਤੇ ਲੋਕ ਹਟਾਇ। | ਸੁਮਤਿ ਦੇਹ ਲੋਗਨ ਸਮਝਾਵੋ। |

ਇਸ ਗ੍ਰੰਥ ਵਿੱਚ 'ਦਸਮ ਗ੍ਰੰਥ' ਵਾਲੇ ਰਸਾਤਲ, ਅੜਿਲ, ਸਵਈਆ, ਸੋਰਠਾ, ਕਬਿਤ, ਛਪੈ, ਚੌਪਈ, ਝੂਲਨਾ ਤ੍ਰਿਭੰਗੀ, ਨਾਰਾਜ, ਭੁਜੰਗ ਪ੍ਰਯਾਤ, ਮਧੁਭਾਰ ਆਦਿ ਛੰਦ ਵਰਤੇ ਗਏ ਹਨ। 'ਦਸਮ ਗ੍ਰੰਥ' ਦੇ ਨਿਹਕਲੰਕੀ ਅਵਤਾਰ ਵਿੱਚ 16 ਸਵਈਆਂ ਵਿੱਚ ਹਰ ਸਵਈਏ ਦੀ ਅੰਤਿਮ ਤੁਕ ਹੈ:

ਭਲੁ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰਿ ਆਵਹਿਗੇ।

ਕਵੀ ਸੈਨਾਪਤਿ ਦੇ ਅੱਠ ਸਵਈਆਂ ਦੀ ਅੰਤਿਮ ਤੁਕ ਹੈ:

ਭਲ ਭਾਗ ਭਯਾ ਤੁਮ ਤਾਹਿ ਕਹੋ ਗੜ੍ਹ ਆਨੰਦ ਫੇਰਿ ਬਸਾਵਹਿਗੇ।

ਇਸ ਸਥਿਤੀ ਨੂੰ ਵੇਖ ਕੇ 'ਦਸਮ ਗ੍ਰੰਥ' ਦੇ ਪ੍ਰਬਲ ਵਿਰੋਧੀ ਅਤੇ 'ਬਚਿਤ੍ਰ ਨਾਟਕ' ਨੂੰ ਗੁਰੂ ਦੀ ਬਾਣੀ ਨਾ ਮੰਨਣ ਵਾਲੇ ਸ. ਸ਼ਮਸ਼ੇਰ ਸਿੰਘ 'ਅਸ਼ੋਕ' ਸ੍ਰੀ ਗੁਰੁ ਸੋਭਾ ਅਤੇ ਗੁਰ ਬਿਲਾਸ ਪਾਤਸ਼ਾਹੀ 10 (ਕੁਇਰ ਸਿੰਘ), ਦੋਹਾਂ ਪੁਸਤਕਾਂ ਦੀ ਭੂਮਿਕਾ ਵਿੱਚ 'ਬਚਿਤ੍ਰ ਨਾਟਕ' ਨੂੰ ਸ੍ਰੀ ਗੁਰੂ ਜੀ ਦੀ ਰਚਨਾ ਕਹਿੰਦੇ ਹਨ। 'ਸ੍ਰੀ ਗੁਰੁ ਸੋਭਾ' ਦੀ ਭੂਮਿਕਾ ਵਿੱਚ ਉਹ ਲਿਖਦੇ ਹਨ:

ੳ ਭੰਗਾਣੀ, ਨਾਦੌਨ ਜਾਂ ਹੁਸੈਨੀ ਯੁੱਧ ਲਿਖਣ ਸਮੇਂ ਉਸ ਨੇ (ਸੈਨਾਪਤਿ ਨੇ) ਸ੍ਰੀ ਦਸਮੇਸ਼ ਦੇ ਬਚਿਤ੍ਰ ਨਾਟਕ ਤੋਂ ਕੁਝ ਸਹਾਇਤਾ ਲਈ ਹੋਵੇ।

ਅ ਦਸਮ ਗੁਰੂ ਦੇ ਬਚਿਤ੍ਰ ਨਾਟਕ ਵਿਚੋਂ ਹੀ ਅਨੇਕਾਂ ਉਦਾਹਰਣ ਮਿਲਦੇ ਹਨ।

ੲ ਇਸੇ ਕਾਰਣ ਸ੍ਰੀ ਦਸਮੇਸ਼ ਕ੍ਰਿਤ ਬਚਿਤ੍ਰ ਨਾਟਕ (ਸ੍ਰਜੀਵਨੀ) ਤੇ ਕਵਿ ਸੈਨਾਪਤਿ ਕ੍ਰਿਤ ਸ੍ਰੀ ਗੁਰੁ ਸੋਭਾ .......।

ਇਸ ਗ੍ਰੰਥ ਦੀ ਬੋਲੀ ਬਾਰੇ ਸ. ਸ਼ਮਸ਼ੇਰ ਸਿੰਘ 'ਅਸ਼ੋਕ' ਲਿਖਦੇ ਹਨ: ਸ੍ਰੀ ਗੁਰੁ ਸੋਭਾ ਦੀ ਬੋਲੀ ਬ੍ਰਿਜ-ਭਾਸ਼ਾ ਅਤੇ ਪੰਜਾਬੀ ਦਾ ਰਲਗੱਡ ਹੈ, ਠੀਕ ਉਸੇ ਤਰ੍ਹਾਂ ਜਿਸ ਤਰ੍ਹਾਂ ਕਿ 'ਦਸਮ ਗ੍ਰੰਥ' ਵਿਚੋਂ ਚੰਡੀ ਚਰਿਤ੍ਰ, ਚੰਡੀ ਦੀ ਵਾਰ ਆਦਿ ਦੋਹਾਂ ਬੋਲੀਆਂ ਦੇ ਰਲੇ-ਮਿਲੇ ਹਵਾਲੇ ਮਿਲਦੇ ਹਨ। ਇਥੇ ਇਹ ਵੀ ਸਪੱਸ਼ਟ ਕਰਨਾ ਜ਼ਰੂਰੀ ਹੈ ਕਿ 'ਅਸ਼ੋਕ' ਜੀ ਨੇ ਇਸ ਗ੍ਰੰਥ ਦੇ ਵਿਰੁੱਧ 'ਦਸਮ ਗ੍ਰੰਥ ਨਿਰਣਯ' ਪੁਸਤਕ ਪੁਰਾਣੇ ਲੇਖਾਂ ਨੂੰ ਸੰਪਾਦਿਤ ਕਰ ਕੇ 1966 ਵਿੱਚ ਛਪਵਾਈ ਸੀ ਜਦੋਂ ਕਿ 'ਸ੍ਰੀ ਗੁਰੁ ਸੋਭਾ' 1967 ਵਿਚ ਪ੍ਰਕਾਸ਼ਿਤ ਹੋਈ ਹੈ। ਇਸ ਤਰ੍ਹਾਂ ਇਹ ਨਹੀਂ ਕਿਹਾ ਜਾ ਸਕਦਾ ਕਿ 'ਬਚਿਤ੍ਰ ਨਾਟਕ' ਨੂੰ ਗੁਰੂ-ਕ੍ਰਿਤ ਮੰਨਣ ਵਾਲੇ ਉਨ੍ਹਾਂ ਦੇ ਵਿਚਾਰ ਪੁਰਾਣੇ ਸਨ, ਜੋ ਮਗਰੋਂ ਉਨ੍ਹਾਂ ਨੇ ਬਦਲ ਲਏ। ਉਂਵ ਇਸ ਪੁਸਤਕ ਵਿੱਚ ਵੀ ਉਹ 'ਚੰਡੀ ਦੀ ਵਾਰ' ਨੂੰ ਗੁਰੂ ਜੀ ਦੇ ਸਮੇਂ ਵਿੱਚ ਹੀ ਬਹੁਤ ਲੋਕ-ਪ੍ਰਿਅ ਦਸਦੇ ਹਨ। ਇਸ ਦਾ ਭਾਵ ਹੈ ਕਿ ਉਨ੍ਹਾਂ ਦਾ ਆਪਣਾ ਕੋਈ ਨਿਸ਼ਚਿਤ ਸਟੈਂਡ ਨਹੀਂ ਸੀ। 'ਦਸਮ ਗ੍ਰੰਥ' ਸੰਬੰਧੀ ਉਹ ਸੁਵਿਧਾ ਅਨੁਸਾਰ ਉਚਿਤ-ਅਨੁਚਿਤ ਦੋਵੇਂ ਵਿਵਹਾਰ ਅਪਣਾ ਲੈਂਦੇ ਸਨ।

ਕਵਿ ਸੈਨਾਪਤਿ ਨੇ 'ਦਸਮ ਗ੍ਰੰਥ' ਨੂੰ ਆਪਣਾ ਆਦਰਸ਼ ਗ੍ਰੰਥ ਮੰਨ ਕੇ ਆਪਣੀ ਪੁਸਤਕ ਦਾ ਆਰੰਭ ਤ੍ਵਪ੍ਰਸਾਦਿ ਨਾਲ ਕੀਤਾ ਹੈ। ਫਿਰ ਉਹ 'ਖਾਲਸਾ ਵਾਚ' ਲਿਖ ਕੇ ਸੂਚਿਤ ਕਰ ਦੇਂਦਾ ਹੈ ਕਿ 'ਕਬਯੋ ਬਾਚ' ਗੁਰੂ ਪਾਤਸ਼ਾਹ ਦਾ ਵਿਸ਼ੇਸ਼ ਅਧਿਕਾਰ ਹੈ। ਸਿਆਣੇ ਲੇਖਕ ਨੇ ਇਸ ਸੂਚਨਾ ਰਾਹੀਂ ਇਸ ਭਰਮ-ਗੜ੍ਹ ਨੂੰ ਤੋੜ ਦਿੱਤਾ ਹੈ ਕਿ 'ਦਸਮ ਗ੍ਰੰਥ' ਵਿਚ 'ਕਬਿਯੋ ਬਾਚ' ਸਿਰਲੇਖ ਕਵੀ-ਰਚਨਾ ਦਾ ਸੂਚਕ ਹੈ। ਸੈਨਾਪਤਿ ਨੇ ਜਦੋਂ 'ਖਾਲਸਾ ਵਾਚ' ਸਿਰਲੇਖ ਲਿਖਿਆ ਹੋਵੇਗਾ ਤਾਂ ਉਸ ਦੇ ਚਿੱਤ ਵਿੱਚ ਜ਼ਰੂਰ ਗੁਰੂ ਜੀ

| | | | | |
|---|---|---|---|---|
| | ੩੪੩ | ੩੪੩ | | ੨੩੩ |
| ੭ | ਰੁਦ੍ਰਾਵਤਾਰ<br>੪੯੪+੩੫੮ | ਰੁਦ੍ਰਾਵਤਾਰ<br>੪੯੪+੩੫੮ | ਬ੍ਰਹਮਾਵਤਾਰ<br>੩੪੩ | ਚੰਡੀ ਚਰਿਤ੍ਰ ੧ |
| ੮ | ਪਾਰਸ ਨਾਥ | ਪਾਰਸ ਨਾਥ | ਰੁਦ੍ਰਾਵਤਾਰ<br>੩੯੮ | ਗਿਆਨ ਪ੍ਰਬੋਧ<br>੩੩੬ |
| ੯ | ਸ਼ਸਤ੍ਰ ਨਾਮ ਮਾਲਾ<br>੧੩੧੮ | ਸ਼ਸਤ੍ਰ ਨਾਮ ਮਾਲਾ<br>੧੩੧੮ | ਗਿਆਨ ਪ੍ਰਬੋਧ<br>੩੩੬ | ਚੰਡੀ ਚਰਿਤ੍ਰ ੨<br>੨੬੨ |
| ੧੦ | ਗਿਆਨ ਪ੍ਰਬੋਧ<br>੩੩੫ 1/2 | ਅਕਾਲ ਉਸਤਤਿ<br>੨੭੧ 1/2 | ਚਰਿਤ੍ਰੋਪਾਖਿਆਨ<br>੭੫੩੦ | ਰੁਦਰਾਵਤਾਰ<br>੪੯੫+੩੯੦ |
| ੧੧ | ਅਕਾਲ ਉਸਤਤਿ<br>੨੭੧ 1/2 | ਗਿਆਨ ਪ੍ਰਬੋਧ<br>੩੩੬ | ਸੰਸਾਹਰ ਸੁਖਮਨਾ<br>੪੩ | ਬਿਸਨ ਪਦੇ |
| ੧੨ | ਵਾਰ ਦੁਰਗਾ ਕੀ<br>੫੫ | ਵਾਰ ਦੁਰਗਾ ਕੀ<br>੫੫ | ਵਾਰ ਮਾਲ ਕੌਂਸ ਕੀ<br>੧੧ | ਛਕਾ ਭਗਉਤੀ ਜੂ ਕਾ<br>੧੩੭ |
| ੧੩ | ਚਰਿਤ੍ਰੋਪਾਖਿਆਨ<br>੭੫੬੦ | ਚਰਿਤ੍ਰੋਪਾਖਿਆਨ<br>੭੫੩੭ | ਛਕਾ ਭਗਉਤੀ ਜੂ ਕਾ | ਸ਼ਸਤ੍ਰ ਨਾਮ ਮਾਲਾ<br>੧੩੧੮ |
| ੧੪ | ਜ਼ਫ਼ਰਨਾਮਾ | ਅਸਫੋਟਕ ਕਬਿਤ<br>੫੪ | ਬਿਸਨਪਦੇ | ਵਾਰ ਦੁਰਗਾ ਕੀ<br>੫੫ |
| ੧੫ | ਸਦ | ਸਵੈਯੇ<br>੩੩ | ਜ਼ਫ਼ਰਨਾਮਾ (ਗੁਰਮੁਖੀ) | ਚਰਿਤ੍ਰੋਪਾਖਿਆਨ<br>੭੫੩੭ |
| ੧੬ | | ਬਿਸਨਪਦੇ | ਜ਼ਫ਼ਰਨਾਮਾ (ਫ਼ਾਰਸੀ) | ਅਸਫੋਟਕ ਕਬਿਤ<br>੫੪+੧ |
| ੧੭ | | ਸਦ<br>੧ | ਸਵੈਯੇ<br>੩੩ | ਭਗਵਤ ਗੀਤਾ<br>੧੮੦੦ |
| ੧੮ | | ਜ਼ਫ਼ਰਨਾਮਾ (ਗੁਰਮੁਖੀ) | ਅਸਫੋਟਕ ਕਬਿਤ<br>੫੬ | ਸੰਸਾਹਰ ਸੁਖਮਨਾ<br>੪੩ |
| ੧੯ | | ਜ਼ਫ਼ਰਨਾਮਾ (ਫ਼ਾਰਸੀ) | | ਸ਼ਬਦ ਰਾਗਾਂ<br>ਅਨੁਸਾਰ |
| ੨੦ | | | | ਵਾਰ ਮਾਲਕੌਂਸ ਕੀ |

| | | |
|---|---|---|
| | | ੧੧ |
| ੨੧ | | ਵਾਰ ਭਗਵਤੀ ਜੀ ਕੀ<br>੩ |
| ੨੨ | | ਜ਼ਫਰਨਾਮਾ<br>(ਗੁਰਮੁਖੀ) |

ਉਪਰੋਕਤ ਬੀੜਾਂ ਦੀ ਇੱਕ ਹੋਰ ਤੁਲਨਾਤਮਿਕ ਤਾਲਿਕਾ ਵੀ ਡਾ. ਜੱਗੀ ਨੇ ਦਿੱਤੀ ਹੈ, ਜਿਸ ਵਿਚ ਇਨ੍ਹਾਂ ਹੀ ਬੀੜਾਂ ਵਿਚ ਬਾਣੀਆਂ ਦੇ ਸਿਰਲੇਖ ਦਰਸਾਏ ਗਏ ਹਨ। ਇਨ੍ਹਾਂ ਸਿਰਲੇਖਾਂ ਵਿੱਚ ਭਿੰਨਤਾ ਹੈ, ਪਰ ਮੂਲ ਭਾਵਨਾ ਵਿੱਚ ਅੰਤਰ ਨਹੀਂ ਹੈ। ਮਿਸਾਲ ਲਈ ਚਾਰੇ ਬੀੜਾਂ ਵਿੱਚ 'ਬਚਿਤ੍ਰ ਨਾਟਕ' ਦੇ ਸਿਰਲੇਖ ਇਸ ਪ੍ਰਕਾਰ ਹਨ:

੧ ੧ਓ ਸਤਿਗੁਰ ਪ੍ਰਸਾਦਿ ਅਥਿ ਬਚਿਤ੍ਰ ਨਾਟਕ ਗਿਰੰਥ ਲਿਖਿਯਤੇ ਤਵਪ੍ਰਸਾਦਿ ਸ੍ਰੀ ਮੁਖਵਾਕ ਪਾਤਸਾਹੀ ੧੦।

੨ ੧ਓ ਸਤਿਗੁਰ ਪ੍ਰਸਾਦਿ॥ ਅਥਿ ਬਚਿਤ੍ਰ ਨਾਟਕ ਗਿਰੰਥ ਲਿਖਿਯਤੇ ਤਵਪ੍ਰਸਾਦਿ॥ ਸ੍ਰੀ ਮੁਖਵਾਕ ਪਾਤਸਾਹੀ॥੧੦॥।

੩ ੧ਓ ਸ੍ਰੀ ਵਾਹਗੁਰੂ ਜੀ ਕੀ ਫਤੇ। ਅਥ ਬਚਿਤ੍ਰ ਨਾਟਕ ਗ੍ਰਿੰਥ ਲਿਖਿਯਤੇ। ਪਾਤਿਸਾਹੀ ੧੦। ਤਵ ਪ੍ਰਸਾਦਿ ਕਥਿਤੇ।

੪ ੧ਓ ਵਾਹਗੁਰੂ ਜੀ ਕੀ ਫਤੇਹ। ਅਥ ਬਚਿਤ੍ਰ ਨਾਟਕ ਗਿਰੰਥ ਲਿਖਿਯਤੇ ਤਵਪ੍ਰਸਾਦਿ ਕਥਤੇ ਪਾਤਿਸਾਹੀ ੧੦।

ਇਸ ਤਰ੍ਹਾਂ 'ਰੁਦ੍ਰਾਵਤਾਰ' ਦਾ ਸਿਰਲੇਖ ਭਾਈ ਮਨੀ ਸਿੰਘ ਵਾਲੀ ਬੀੜ ਵਿਚ ਇਸ ਪ੍ਰਕਾਰ ਹੈ: ੧ਓ ਸ੍ਰੀ ਸਤਿਗੁਰ ਪ੍ਰਸਾਦਿ। ਸ੍ਰੀ ਅਕਾਲ ਪੁਰਖ ਜੀ ਪ੍ਰਤਾਪ। ਅਥ ਰੁਦ੍ਰਾਵਤਾਰ ਕਥਨੰ"। ਇਸੇ ਬਾਣੀ ਦਾ ਪਟਨਾ ਵਾਲੀ ਬੀੜ ਵਿੱਚ ਸਿਰਲੇਖ ਇਸ ਪ੍ਰਕਾਰ ਹੈ: ੧ਓ ਸ੍ਰੀ ਅਕਾਲ ਪੁਰਖ ਦੀ ਤਵਪ੍ਰਤਾਪ ਅਥ ਰੁਦ੍ਰਾਵਤਾਰ ਕਥਨੰ ਤੋਮਰ ਛੰਦ ਤ੍ਵਪ੍ਰਸਾਦਿ"। ਦੋਹਾਂ ਬੀੜਾਂ ਦੇ ਬਾਣੀ ਕ੍ਰਮ ਦਾ ਅੰਤਰ ਇਨ੍ਹਾਂ ਬੀੜਾਂ ਨੂੰ ਅਸੰਬੰਧਿਤ ਦਰਸਾਉਣ ਵਾਸਤੇ ਕਾਫ਼ੀ ਹੈ। ਇਸੇ ਤਰ੍ਹਾਂ ਮੋਤੀ ਬਾਗ ਵਾਲੀ ਬੀੜ ਵਿਚ 'ਚਰਿਤਰੋਪਾਖਿਆਨ' ਬਾਣੀ ਦਾ ਸਿਰਲੇਖ ਹੈ: ੧ਓ ਸ੍ਰੀ ਭਗਉਤੀਏ ਨਮਹ। ਭੁਜੰਗ ਛੰਦ। ਸ੍ਰੀ ਭਗਵੰਤੀ ਜੂ ਕਾ ਛੰਦ। ਸ੍ਰੀ ਭਗਵਤੀ ਜੂ ਬਨਾਵਨਾ ਹੈ ਸੰਪੂਰਨ।" ਇਨ੍ਹਾਂ ਦੋਹਾਂ ਬੀੜਾਂ ਦੇ ਬਾਣੀ-ਕ੍ਰਮ ਵਿੱਚ ਇਤਨਾ ਅੰਤਰ ਹੈ ਕਿ ਇਕ ਬੀੜ ਦੂਜੀ ਬੀੜ ਦੇ ਸੰਪਾਦਨ ਕਰਤਾ ਦੇ ਸਾਹਮਣੇ ਨਹੀਂ ਹੋ ਸਕਦੀ। ਦੋਹਾਂ ਦਾ ਮੂਲ-ਸ੍ਰੋਤ ਵੀ ਨਿਸ਼ਚਿਤ ਤੌਰ ਤੇ ਭਿੰਨ ਹੈ, ਫਿਰ ਵੀ ਸਿਰਲੇਖ ਵਿੱਚ ਸਮਾਨਤਾ ਹੈ। ਇਨ੍ਹਾਂ ਸਿਰਲੇਖਾਂ ਦੀ ਇਕੋ ਮੂਲ ਭਾਵਨਾ ਅਤੇ ਚਾਰ ਅਸੰਬੰਧਿਤ ਲਿਖਾਰੀਆਂ ਦਾ ਇਨ੍ਹਾਂ ਬਾਣੀਆਂ ਨੂੰ ਗੁਰੂ-ਕ੍ਰਿਤ ਮੰਨਣਾ ਕੋਈ

ਸੰਦੇਹ ਨਹੀਂ ਰਹਿਣ ਦੇਂਦਾ, ਕਿ 'ਦਸਮ ਗ੍ਰੰਥ' ਦੇ ਹੱਕ ਵਿੱਚ ਦਿਤੀਆਂ ਪੁਰਾਤਨ ਵਿਦਵਾਨ ਸਿੱਖਾਂ ਦੀਆਂ ਇਹ ਚਾਰ ਗਵਾਹੀਆਂ ਹਨ।

ਉਪਰੋਕਤ ਤਾਲਿਕਾ ਵਿੱਚ ਦਰਸਾਇਆ ਗਿਆ ਹੈ ਕਿ ਚਾਰ ਮਹੱਤਵਪੂਰਨ ਪੁਰਾਤਨ ਬੀੜਾਂ ਦੇ ਬਾਣੀ-ਕ੍ਰਮ ਵਿੱਚ ਭਾਰੀ ਅੰਤਰ ਸੀ। ਇਸ ਦਾ ਕਾਰਨ ਸਪੱਸ਼ਟ ਹੈ ਕਿ ਕਿਸੇ ਇਕ ਲਿਖਾਰੀ ਨੂੰ ਆਪਣੀ ਬੀੜ ਸੰਪਾਦਿਤ ਕਰਨ ਵੇਲੇ ਤਿੰਨ ਵਰਣਿਤ ਬੀੜਾਂ ਵਿਚੋਂ ਕੋਈ ਇੱਕ ਵੀ ਉਪਲੱਬਧ ਨਹੀਂ ਸੀ ਭਾਵ ਚਾਰੇ ਬੀੜਾਂ ਦੀ ਸੰਪਾਦਨਾ ਇਕ-ਦੂਜੀ ਤੋਂ ਪੂਰੀ ਤਰ੍ਹਾਂ ਸੁਤੰਤਰ ਹੋਈ ਹੈ? ਚੌਹਾਂ ਦੇ ਸਾਹਮਣੇ ਬਾਣੀਆਂ ਦੇ ਸ੍ਰੋਤ ਵੀ ਵੱਖ-ਵੱਖ ਸਨ। ਕੀ ਇਹ ਇਸ ਗੱਲ ਦਾ ਸਬੂਤ ਨਹੀਂ ਹੈ ਕਿ ਪੁਰਾਤਨ ਸਿੱਖ ਇਨ੍ਹਾਂ ਸਾਰੀਆਂ ਰਚਨਾਵਾਂ ਨੂੰ ਗੁਰੂ-ਕ੍ਰਿਤ ਜਾਣਦੇ ਸਨ? ਸ੍ਰੋਤ ਵੱਖ-ਵੱਖ ਹੋਣ ਦੇ ਬਾਵਜੂਦ ਇਨ੍ਹਾਂ ਬਾਣੀਆਂ ਦੇ ਅੰਦਰ ਆਏ ਪਦਾਂ ਦੀ ਗਿਣਤੀ ਵਿੱਚ ਕੋਈ ਮੂਲ ਅੰਤਰ ਨਹੀਂ ਹੈ। ਕੁਝ ਲੋਕ ਇਹ ਇਤਰਾਜ਼ ਕਰ ਸਕਦੇ ਹਨ ਕਿ ਕੁਝ ਬੀੜਾਂ ਵਿੱਚ ਸੰਸਾਹਰ ਸੁਖਮਨਾ, ਭਗਵੰਤ ਗੀਤਾ ਆਦਿ ਅਪ੍ਰਮਾਣਿਕ ਬਾਣੀਆਂ ਵੀ ਗੁਰੂ ਜੀ ਦੀ ਰਚਨਾ ਕਹੀਆਂ ਗਈਆਂ ਹਨ, ਪਰ ਇਹ ਸਥਿਤੀ ਤਾਂ ਗੁਰੂ ਗ੍ਰੰਥ ਸਾਹਿਬ ਨਾਲ ਵੀ ਸੀ। ਰਤਨ ਮਾਲਾ, ਬਾਇ ਆਤਿਸ ਸਲੋਕ, ਰਾਹ ਮੁਕਾਮ ਕੀ ਸਾਖੀ, ਕਾਜੀ ਰੁਕੁਨਦੀਨ ਅਤੇ ਗੁਰੂ ਨਾਨਕ ਦੇਵ ਜੀ ਦੀ ਚਰਚਾ, ਪ੍ਰਾਣਸੰਗਲੀ ਆਦਿ ਰਚਨਾਵਾਂ ਗੁਰੂ-ਕ੍ਰਿਤ ਦਸੀਆਂ ਜਾਂਦੀਆਂ ਰਹੀਆਂ ਹਨ, ਪਰ ਇਸ ਕਾਰਨ ਸਾਰੇ ਗੁਰੂ ਗ੍ਰੰਥ ਸਾਹਿਬ ਉਤੇ ਸੰਦੇਹ ਤਾਂ ਨਹੀਂ ਕੀਤਾ ਜਾ ਸਕਦਾ।

ਦਸਮ-ਗ੍ਰੰਥ ਦੇ ਵਿਰੋਧੀਆਂ ਅਨੁਸਾਰ ਇਸ ਗ੍ਰੰਥ ਵਿੱਚ ਕਾਲ-ਭੰਗ ਦਾ ਦੋਸ਼ ਸਿੱਧ ਹੁੰਦਾ ਹੈ ਜੋ ਗੁਰੂ ਜੀ ਤੋਂ ਸੰਭਵ ਨਹੀਂ ਹੈ। ਸ.ਸ਼ਮਸ਼ੇਰ ਸਿੰਘ ਅਸ਼ੋਕ ਇਸ ਸੰਬੰਧੀ ਹੇਠਲੇ ਪਦ ਦਾ ਪ੍ਰਮਾਣ ਵੀ ਦੇਂਦੇ ਹਨ:

ਸ੍ਰੀ ਰਘ-ਰਾਜ ਰਾਜ ਜਗ ਕੀਨਾ। ਅਤ੍ਰ ਪਤ੍ਰ ਸਿਰ ਢਾਰ ਨਵੀਨਾ।
ਨਿਸਾ ਤਾਸ ਨਿਸ ਨਾਥ ਪਛਾਨਾ। ਦਿਨਕਰ ਤਾਹਿ ਦਿਵਸ ਅਨੁਮਾਨਾ।
ਸੰਨਿਆਸਨ ਦੱਤ ਰੂਪ ਕਰ ਜਾਨਯੰ। ਜੋਗਨਿ ਗੁਰੁ ਗੋਰਖ ਕਰ ਮਾਨਯੰ।
ਰਾਮਾਨੰਦ ਬੈਰਾਗਨਿ ਜਾਨਾ। ਮਹਾਦੀਨ ਤੁਰਕਨਿ ਪਹਿਚਾਨਾ।

ਉਨ੍ਹਾਂ ਦੀ ਮਹਾਨਤਾ ਹੈ ਕਿ ਰਘੁ ਰਾਜ ਦੇ ਕਾਲ ਵਿੱਚ ਗੋਰਖ, ਰਾਮਾਨੰਦ, ਮੁਹੰਮਦ ਆਦਿ ਕਿਵੇਂ ਹੋ ਸਕਦੇ ਹਨ? ਅਸਲ ਵਿਚ ਧਰਮ ਗ੍ਰੰਥਾਂ ਨੂੰ ਵਿਚਾਰਨ ਦਾ 'ਅਸ਼ੋਕ' ਜੀ ਨੂੰ ਸ਼ਾਇਕ ਤਰੀਕਾ ਸਮਝ ਨਹੀਂ ਆਇਆ। ਕਵੀ ਦੇ ਇਸ ਕਥਨ ਦਾ ਤਾਤਪਰਜ ਕੇਵਲ ਇਹ ਹੈ ਕਿ ਰਘੁ ਰਾਜੇ ਵਿੱਚ ਜੋਗੀਆਂ ਵਾਲੇ, ਸੰਨਿਆਸੀਆਂ ਵਾਲੇ, ਚੰਦ੍ਰਮਾ ਅਤੇ ਸੂਰਜ ਵਾਲੇ, ਗੁਰੂ ਗੋਰਖ ਵਾਲੇ, ਰਾਮਾਨੰਦ ਵਾਲੇ, ਮੁਹੰਮਦ ਵਾਲੇ ਸਾਰੇ ਗੁਣ ਵਿਦਮਾਨ ਸਨ। ਜੇ ਅਜਿਹੇ ਕਥਨਾਂ ਨੂੰ ਤਕਨੀਕੀ ਦੇ ਆਧਾਰ ਤੇ ਕਾਲ-ਭੰਗ ਦੋਸ਼ ਮੰਨ ਲਿਆ ਜਾਵੇ ਤਾਂ ਇਹੋ ਜਿਹਾ ਕਾਲ-ਭੰਗ ਦੋਸ਼ ਤਾਂ ਕੋਈ ਗੁਰੂ ਗ੍ਰੰਥ ਸਾਹਿਬ ਉਤੇ ਵੀ ਲਗਾ ਸਕਦਾ ਹੈ

ਕਿਉਂਕਿ ਗੁਰੂ ਨਾਨਕ ਦੇਵ ਜੀ ਦੇ ਗੁਣਾਂ ਦਾ ਗਾਇਨ ਉਨ੍ਹਾਂ ਤੋਂ ਪਹਿਲਾਂ ਹੋ ਚੁੱਕੇ ਮਹਾਪੁਰਖ ਕਿਵੇਂ ਕਰ ਸਕਦੇ ਹਨ, ਪਰ ਗੁਰੂ ਗ੍ਰੰਥ ਸਾਹਿਬ ਵਿਚ ਆਇਆ ਹੈ:

ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ ਤ੍ਰਿਲੋਚਨ॥
ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮ ਲੋਚਨ॥
ਭਗਤੁ ਬੇਣਿ ਗੁਣ ਰਵੈ ਸਹਜਿ ਆਤਮ ਰੰਗੁ ਮਾਣੈ ॥
ਜੋਗ ਧਿਆਨਿ ਗੁਰ ਗਿਆਨਿ ਬਿਨਾ ਪ੍ਰਭ ਅਵਰੁ ਨ ਜਾਣੈ ॥
ਸੁਖਦੇਉ ਪਰੀਖੵਤੁ ਗੁਣ ਰਵੈ ਗੋਤਮ ਰਿਖਿ ਜਸੁ ਗਾਇਓ ॥
ਕਬਿ ਕਲ ਸੁਜਸੁ ਨਾਨਕ ਗੁਰ ਨਿਤ ਨਵਤਨੁ ਜਗਿ ਛਾਇਓ ॥ (ਅੰਗ ੧੩੯੦)

ਕਈ ਵਿਦਵਾਨ ਚਰਿੱਤਰ ਕਥਾਵਾਂ ਸੰਬੰਧੀ ਇਹ ਯੁਕਤੀਆਂ ਦੇਂਦੇ ਹਨ ਕਿ ਕੁਝ ਕਥਾਵਾਂ ਦਾ ਪਾਠ ਬੀਬੀਆਂ ਵਿਚ ਬੈਠ ਕੇ ਨਹੀਂ ਕੀਤਾ ਜਾ ਸਕਦਾ। ਇਸ ਦਾ ਪਾਠ ਅਤੇ ਵਿਆਖਿਆ ਬੀਬੀਆਂ ਵਿਚ ਬੈਠ ਕੇ ਪੁਰਖ ਕਰਨ, ਇਸ ਰਚਨਾ ਵਿਚ ਕਿਤੇ ਲਿਖਿਆ ਵੀ ਨਹੀਂ ਗਿਆ। 'ਮੰਤ੍ਰੀ ਭੂਪ ਸੰਬਾਦ' ਲਿਖ ਕੇ ਇਹ ਸਪੱਸ਼ਟ ਕਰ ਦਿੱਤਾ ਗਿਆ ਹੈ ਕਿ ਵਿਸ਼ੇਸ਼ ਤੌਰ ਤੇ ਰਾਜਸੀ ਸ਼ਕਤੀ ਸਹਿਤ ਜ਼ਿਮੇਵਾਰ ਪਦਾਂ ਉਤੇ ਬੈਠੇ ਲੋਕਾਂ ਦਾ ਆਚਰਣ ਬੁਲੰਦ ਰੱਖਣ ਵਾਸਤੇ ਇਹ ਕਥਾਵਾਂ ਸਿਖਿਆਦਾਇਕ ਹਨ। ਰਾਜ-ਸੱਤਾ ਆਚਰਨ ਨੂੰ ਭ੍ਰਿਸ਼ਟ ਕਰਦੀ ਹੈ ਅਤੇ ਸੱਤਾ-ਨਸ਼ੀਨ ਵਿਅਕਤੀਆਂ ਨੂੰ ਇਹ ਸੂਝ ਹੋਣੀ ਚਾਹੀਦੀ ਹੈ ਕਿ ਉਨ੍ਹਾਂ ਦਾ ਭ੍ਰਿਸ਼ਟ ਆਚਰਨ ਪੂਰੇ ਸਮਾਜ ਵਾਸਤੇ ਅਤਿ ਘਾਤਕ ਹੈ।

'ਦਸਮ ਗ੍ਰੰਥ' ਸੰਬੰਧੀ ਡਾ. ਰਤਨ ਸਿੰਘ ਜੱਗੀ ਜੀ ਨੇ ਆਪਣੇ ਸ਼ੋਧ-ਗ੍ਰੰਥ ਵਿੱਚ ਇਕ ਵਿਸ਼ੇਸ਼ ਜਾਣਕਾਰੀ ਇਹ ਦਿੱਤੀ ਹੈ ਕਿ ਉਨ੍ਹਾਂ ਨੇ 'ਦਸਮ ਗ੍ਰੰਥ' ਦੀ ਇਕ ਅਜਿਹੀ ਪ੍ਰਤੀ ਵੀ ਵੇਖੀ ਹੈ ਜਿਸ ਵਿੱਚ ਕਵਿ ਛਾਪ 'ਰਾਮ' ਦਾ ਅਭਾਵ ਹੈ। 'ਕ੍ਰਿਸ਼ਨਾਵਤਾਰ' ਬਾਣੀ ਵਿਚ ਜਿਥੇ ਵੀ 'ਰਾਮ' ਮਿਲਦਾ ਹੈ, ਉਸ ਗ੍ਰੰਥ ਵਿੱਚ ਉਥੇ 'ਸਿਆਮ' ਹੈ। ਇਸ ਦਾ ਸਿੱਧਾ ਭਾਵ ਇਹ ਹੈ ਕਿ ਉਸ ਗ੍ਰੰਥ ਦੇ ਲਿਖਾਰੀ ਦਾ ਪੱਕਾ ਵਿਸ਼ਵਾਸ ਸੀ ਕਿ 'ਰਾਮ' ਅਤੇ 'ਸ਼ਿਆਮ' ਇਕੋ ਵਿਅਕਤੀ ਦੇ ਦੋ ਉਪਨਾਮ ਹਨ। 'ਦਸਮ ਗ੍ਰੰਥ' ਨੂੰ ਗੁਰੂ-ਕ੍ਰਿਤ ਮੰਨਣ ਵਾਲਾ ਪੱਖ ਪਹਿਲਾਂ ਹੀ ਇਹ ਕਹਿੰਦਾ ਹੈ ਕਿ ਇਸ ਬਾਣੀ ਦੀ ਬਣਤਰ ਇਸ ਨੂੰ ਇਕੋ ਵਿਅਕਤੀ ਦੀ ਰਚਨਾ ਸਿੱਧ ਕਰਦੀ ਹੈ। ਉਸ ਵਿਸ਼ੇਸ਼ ਬੀੜ ਦੇ ਲਿਖਾਰੀ ਨੂੰ 'ਕ੍ਰਿਸ਼ਨਾਵਤਾਰ' ਵਿੱਚ ਗੁਰੂ ਗੋਬਿੰਦ ਸਿੰਘ ਜੀ ਦਾ 'ਸਿਆਮ' ਉਪਨਾਮ ਜ਼ਿਆਦਾ ਯੁਕਤੀ ਸੰਗਤ ਜਾਪਿਆ ਹੋਵੇਗਾ, ਜਿਸ ਕਾਰਨ ਉਸ ਨੇ ਦੂਜੇ ਉਪਨਾਮ ਨੂੰ ਬਦਲ ਦਿਤਾ।

ਡਾ. ਜੱਗੀ ਜੀ ਨੇ ਇਕ ਹੋਰ ਮਹੱਤਵਪੂਰਨ ਗੱਲ ਕਹੀ ਹੈ ਕਿ "ਇਨ੍ਹਾਂ ਬਾਣੀਆਂ ਦੀ ਰਚਨਾ ਦਾ ਉਦੇਸ਼ ਸਿਖ ਸਮਾਜ ਵਿੱਚ ਵੀਰ ਭਾਵਨਾਵਾਂ ਦਾ ਸੰਚਾਰ ਕਰਨਾ ਸੀ। ਇਸ ਲਈ ਇਹ ਬਾਣੀਆਂ ਗੁਰੂ ਜੀ ਦੇ ਦਰਬਾਰ ਵਿਚ ਪੜ੍ਹੀਆਂ ਜਾਂਦੀਆਂ ਸਨ ਅਤੇ ਉਤਰ-ਕਾਲ ਵਿੱਚ ਇਨ੍ਹਾਂ ਦਾ ਪ੍ਰਚਾਰ ਇਸੇ ਉਦੇਸ਼ ਨਾਲ ਹੁੰਦਾ ਰਿਹਾ।" ਵਿਦਵਾਨ ਪੁਰਸ਼ ਦੇ

ਇਸ ਕਥਨ ਤੋਂ ਸਪੱਸ਼ਟ ਹੈ ਕਿ ਜੋ ਬਾਣੀਆਂ ਗੁਰੂ ਦਰਬਾਰ ਵਿਚ ਪੜ੍ਹੀਆਂ ਜਾਂਦੀਆਂ ਸਨ, ਉਸ ਵਿਚ ਨਾ ਤਾਂ ਮਨਮੱਤ ਹੋ ਸਕਦੀ ਹੈ ਅਤੇ ਨਾ ਹੀ ਅਸ਼ਲੀਲਤਾ ਹੋਣ ਦੀ ਸੰਭਾਵਨਾ ਹੈ। ਜੇ ਇਹ ਬਾਣੀਆਂ ਗੁਰੂ ਜੀ ਨੂੰ ਪ੍ਰਵਾਣਿਤ ਸਨ ਤਾਂ ਸਿੱਖ ਇਸ ਉਤੇ ਕਿਵੇਂ ਇਤਰਾਜ਼ ਕਰ ਸਕਦੇ ਹਨ? ਕੀ ਗੁਰੂ ਨਾਲੋਂ ਸਿੱਖ ਅਧਿਕ ਸ਼ੁੱਧ ਹਿਰਦੇ ਵਾਲੇ ਹਨ?

ਕਦੇ ਕਿਸੇ ਸਿੱਖ ਦੇ ਮਨ ਵਿੱਚ ਇਸ ਸੰਬੰਧੀ ਕੋਈ ਸੰਦੇਹ ਨਹੀਂ ਹੈ ਕਿ ਗੁਰੂ-ਪਦ ਗੁਰੂ ਗ੍ਰੰਥ ਸਾਹਿਬ ਨਾਲ ਸੰਬੰਧਿਤ ਹੈ। ਸੂਝਵਾਨ ਸਿੱਖਾਂ ਨੂੰ ਇਹ ਦੋ ਗ੍ਰੰਥ ਕਦੇ ਝਗੜਦੇ ਵੀ ਨਜ਼ਰ ਨਹੀਂ ਆਏ। ਇਨ੍ਹਾਂ ਦੋਹਾਂ ਵਿਚੋਂ ਚੰਗੇ-ਮੰਦੇ ਦੀ ਪਰਖ ਕਰਨ ਦੀ ਕੋਈ ਜ਼ਰੂਰਤ ਵੀ ਨਹੀਂ ਹੈ। ਭਾਈ ਕੇਸਰ ਸਿੰਘ ਛਿੱਬਰ ਨੂੰ ਤਾਂ ਇਹ ਵਡਾ ਅਤੇ ਛੋਟਾ ਭਰਾ ਨਜ਼ਰ ਆਉਂਦੇ ਸਨ। ਇਸੇ ਰੂਪ ਵਿੱਚ ਸਿਖ ਦੋਹਾਂ ਦਾ ਸਤਿਕਾਰ ਕਰਦੇ ਰਹੇ ਹਨ। ਕੁਝ ਲੋਕ ਇਹ ਤਰਕ ਦੇਂਦੇ ਹਨ ਕਿ ਇਸ ਗ੍ਰੰਥ ਦਾ ਪ੍ਰਕਾਸ਼ ਨਹੀਂ ਕਰਨਾ ਚਾਹੀਦਾ, ਪਰ ਉਹ ਦੱਸਣ ਕਿ ਕੀ ਇਸ ਨੂੰ ਸੜਕਾਂ ਉਤੇ ਰੋਲਣ ਨਾਲ ਪੰਥ ਜ਼ਿਆਦਾ ਬੁੱਧੀਮਾਨ ਮੰਨਿਆ ਜਾਵੇਗਾ। ਵਿਦਵਾਨ ਅਤੇ ਬੁੱਧੀਮਾਨ ਲੋਕ ਗ੍ਰੰਥਾਂ ਦਾ ਸਤਿਕਾਰ ਕਰਦੇ ਹਨ। ਸਿੱਖ ਇਸ ਸਤਿਕਾਰ ਵਿੱਚ ਸਭ ਤੋਂ ਅਗੇ ਹਨ ਕਿਉਂਕਿ ਉਨ੍ਹਾਂ ਨੂੰ ਸ਼ਬਦ ਵਿਚੋਂ ਰੱਬ ਨਜ਼ਰ ਆਉਂਦਾ ਹੈ। ਨਾ ਉਨ੍ਹਾਂ ਕਦੇ ਗ੍ਰੰਥਾਂ ਦਾ ਅਪਮਾਨ ਕੀਤਾ ਹੈ, ਨਾ ਅਗੋਂ ਕਰਨਗੇ। ਕੁਝ ਲੋਕ ਇਸ ਗ੍ਰੰਥ ਨੂੰ ਅਪਮਾਨਿਤ ਕਰਨ ਲਈ ਕਿਉਂ ਅੱਡੀ-ਚੋਟੀ ਦਾ ਜ਼ੋਰ ਲਾ ਰਹੇ ਹਨ, ਇਹ ਮੇਰੀ ਸਮਝ ਤੋਂ ਬਾਹਰ ਹੈ। ਸ਼ਾਇਦ ਵਿਦਿਆ ਦਾ ਅਪਮਾਨ ਕਰਨਾ ਉਨ੍ਹਾਂ ਲਈ ਸ਼ੁੱਧ ਅਤੇ ਸ੍ਰੇਸ਼ਠ ਧਰਮ ਹੈ।

ਡਾ. ਰਤਨ ਸਿੰਘ ਜੱਗੀ ਦੀ ਮਾਨਤਾ ਹੈ ਕਿ ਸਿੰਘ ਸਭਾ ਲਹਿਰ ਦਾ ਆਰੰਭ ਤੋਂ ਸਿੱਖਾਂ ਵਿੱਚ ਇਸ ਗ੍ਰੰਥ ਪ੍ਰਤੀ ਉਦਾਸੀਨਤਾ ਪੈਦਾ ਹੋਈ ਹੈ। ਅਸਲ ਵਿੱਚ ਸਿੰਘ ਸਭਾ ਲਹਿਰ ਦਾ ਮੁੱਖ ਉਦੇਸ਼ ਹਿੰਦੂ-ਸਿਖ ਰਿਸ਼ਤਿਆਂ ਨੂੰ ਪੁਨਰ-ਪਰਿਭਾਸ਼ਿਤ ਕਰਨਾ ਸੀ। ਉਸ ਸਮੇਂ ਦਾ ਮੁੱਖ ਨਾਅਰਾ ਸੀ - 'ਹਮ ਹਿੰਦੂ ਨਹੀਂ'। ਸਿੰਘ ਸਭਾ ਦੇ ਕੁਝ ਜੋਸ਼ੀਲੇ ਕਾਰਕੁੰਨਾਂ ਨੂੰ ਲਗਿਆ ਕਿ 'ਦਸਮ ਗ੍ਰੰਥ' ਅੰਦਰ ਹਿੰਦੂਵਾਦੀ ਰੁਚੀਆਂ ਹਨ, ਜਿਨ੍ਹਾਂ ਦੇ ਰਹਿੰਦਿਆਂ ਸਿੱਖ ਧਰਮ ਹਿੰਦੂ ਧਰਮ ਤੋਂ ਪੂਰੀ ਤਰ੍ਹਾਂ ਸੁਤੰਤਰ ਨਹੀਂ ਹੋ ਸਕਦਾ। ਪਰ ਅਸੀਂ ਇਹ ਵੀ ਜਾਣਦੇ ਹਾਂ ਕਿ ਜਿਨ੍ਹਾਂ ਲੋਕਾਂ ਨੂੰ 'ਦਸਮ ਗ੍ਰੰਥ' ਵਿਚੋਂ ਹਿੰਦੂਵਾਦ ਦੀਆਂ ਝਲਕਾਂ ਪ੍ਰਤੀਤ ਹੋਈਆਂ ਸਨ, ਉਨ੍ਹਾਂ ਨੂੰ ਭੱਟਾਂ ਅਤੇ ਭਗਤਾਂ ਦੀ ਬਾਣੀ ਵਿਚੋਂ ਵੀ ਹਿੰਦੂਵਾਦ ਦੀ ਦੁਰਗੰਧ ਆਈ ਸੀ। ਜਿਤਨੇ ਵੀ ਲੋਕ 'ਦਸਮ ਗ੍ਰੰਥ' ਦੇ ਵਿਰੋਧੀ ਹਨ, ਉਹ ਗੁਰੂ ਗ੍ਰੰਥ ਸਾਹਿਬ ਨੂੰ ਵੀ ਖੰਡਿਤ ਕਰਨਾ ਲੋਚਦੇ ਹਨ, ਭਾਵੇਂ ਉਹ ਅਜੇ ਡਰਦੇ ਹੋਏ ਭਗਤ ਬਾਣੀ ਅਤੇ ਭੱਟ ਬਾਣੀ ਦਾ ਜ਼ਿਕਰ ਤਿਆਗ ਕੇ ਰਾਗਮਾਲਾ ਦਾ ਵਿਰੋਧ ਹੀ ਕਿਉਂ ਨਾ ਕਰਦੇ ਹੋਣ? ਮਿਸ਼ਨਰੀ ਕਾਲਜਾਂ ਵਾਲੇ ਭਾਈ ਗੁਰਦਾਸ ਦੀ ਬਾਣੀ ਦੇ ਹੱਥ ਧੋ ਕੇ ਪਿੱਛੇ ਪਏ ਹੋਏ ਹਨ। ਉਹ ਭਾਈ ਗੁਰਦਾਸ ਨੂੰ ਮੀਣਿਆਂ ਦੇ ਏਜੰਟ ਕਹਿ ਕੇ ਨਿੰਦ ਰਹੇ ਹਨ। ਗੁਰੂਆਂ ਦੇ ਨਜ਼ਦੀਕੀ ਇਤਿਹਾਸਿਕ ਵਿਅਕਤੀਆਂ ਦੇ ਨਾਮ ਬਦਲੇ ਜਾ ਰਹੇ ਹਨ। ਕੁਝ ਲੋਕਾਂ ਨੂੰ

ਗੁਰੂਆਂ ਨਾਲ ਦੇਵ, ਦਾਸ ਆਦਿ ਲਾਉਣ ਵਿਚੋਂ ਹਿੰਦੂਵਾਦ ਨਜ਼ਰ ਆ ਰਿਹਾ ਹੈ ਅਤੇ ਉਹ ਧੜੱਲੇ ਨਾਲ ਗੁਰੂ ਪਾਤਸ਼ਾਹਾਂ ਦੇ ਨਾਮ ਵੀ ਬਦਲ ਰਹੇ ਹਨ, ਮਸਲਨ ਗੁਰੂ ਨਾਨਕ ਦੇਵ ਨਾ ਲਿਖ ਕੇ ਗੁਰੂ ਨਾਨਕ ਸਾਹਿਬ, ਗੁਰੂ ਅੰਗਦ ਸਾਹਿਬ ਲਿਖਿਆ ਜਾ ਰਿਹਾ ਹੈ। ਮਿਸ਼ਨਰੀ ਕਾਲਜਾਂ ਦੇ ਸੰਚਾਲਕ ਦਸ ਪਾਤਸ਼ਾਹੀਆਂ ਦੀ ਗੁਰੁਤਾ ਨੂੰ ਹੀ ਚੁਨੌਤੀ ਦੇ ਰਹੇ ਹਨ। ਉਨ੍ਹਾਂ ਨੇ ਇਕ ਵਿਕ੍ਰਿਤ ਧਾਰਨਾ ਬਣਾ ਲਈ ਹੈ ਕਿ ਗੁਰੂ ਸਿਰਫ਼ ਅਕਾਲ ਪੁਰਖ ਹੈ, ਗੁਰੂ ਨਾਨਕ ਦੇਵ ਨੂੰ ਤਾਂ ਬਾਬਾ ਨਾਨਕ ਹੀ ਕਹਿਣਾ ਚਾਹੀਦਾ ਹੈ। ਇਹ ਸਾਰਾ ਕੁਝ ਸਿੱਖ ਧਰਮ ਨੂੰ ਹਿੰਦੂ ਧਰਮ ਤੋਂ ਨਿਵੇਕਲਾ ਦੱਸਣ ਦੇ ਜੋਸ਼ ਵਿਚ ਕੀਤਾ ਜਾ ਰਿਹਾ ਹੈ। ਇਸ ਭਟਕੇ ਹੋਏ ਜੋਸ਼ ਤੋਂ 'ਦਸਮ ਗ੍ਰੰਥ' ਨੂੰ ਹੀ ਖ਼ਤਰਾ ਨਹੀਂ, ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਪਾਤਸ਼ਾਹਾਂ ਨੂੰ ਵੀ ਖ਼ਤਰਾ ਹੈ। ਜੇ ਗੁਰੂ ਪਾਤਸ਼ਾਹਾਂ ਦੇ ਨਾਮ ਸਾਥੋਂ ਬਰਦਾਸ਼ਤ ਨਹੀਂ ਕੀਤੇ ਜਾ ਰਹੇ, ਤਾਂ ਸਿੱਖ ਧਰਮ ਦੀ ਕਿਹੜੀ ਚੀਜ਼ ਇਸ ਅੰਨ੍ਹੇ ਜੋਸ਼ ਤੋਂ ਮਹਿਫ਼ੂਜ਼ ਰਹਿ ਸਕੇਗੀ? ਇਸ ਨੂੰ ਧੀਰਜ ਨਾਲ ਵਿਚਾਰਨਾ ਸਿੱਖ ਚਿੰਤਕਾਂ ਅਤੇ ਮੁਖੀ ਸਿੱਖਾਂ ਦਾ ਪਹਿਲਾ ਫ਼ਰਜ਼ ਹੈ।

'ਦਸਮ ਗ੍ਰੰਥ' ਤੋਂ ਵੀ ਲੋਕ ਇਸ ਕਾਰਨ ਮੁਨਕਰ ਹਨ, ਕਿਉਂਕਿ ਉਹ ਹਿੰਦੂਵਾਦ ਤੋਂ ਭੈ-ਭੀਤ ਹਨ। ਉਂਵ ਹਕੀਕਤ ਇਹ ਹੈ ਕਿ ਸਿਖ ਧਰਮ ਦੀ ਸੁਤੰਤਰ ਹੋਂਦ ਦਰਸਾਉਣ ਵਾਸਤੇ ਸਾਨੂੰ ਬਹੁਤਾ ਇਸੇ ਗ੍ਰੰਥ ਦੇ ਪ੍ਰਮਾਣਾਂ ਉਤੇ ਆਸ਼੍ਰਿਤ ਰਹਿਣਾ ਪੈਂਦਾ ਹੈ। ਹਿੰਦੂ ਅਵਤਾਰਵਾਦ ਦਾ ਇਸ ਗ੍ਰੰਥ ਵਿੱਚ ਵਿਆਪਕ ਨਿਖੇਧ ਹੈ। ਇਸੇ ਨਿਖੇਧ ਨੂੰ ਵੇਖ ਕੇ ਮਗਰਲੇ ਵਿਰੋਧੀ ਵਿਦਵਾਨਾਂ ਨੂੰ ਇਸ ਵਿਚੋਂ ਹਿੰਦੂਵਾਦ ਦੀ ਥਾਂ ਗ਼ੈਰ-ਆਗਿਆ (ਭਾਵ ਵੇਦ-ਵਿਰੋਧੀ) ਤਾਂਤ੍ਰਿਕ ਮਤ ਨਜ਼ਰ ਆਉਣ ਲਗ ਪਏ ਹਨ। ਵਿਸ਼ਨੂ-ਭਗਤੀ ਦਾ ਪਹਿਲਾ ਵਿਚਾਰ ਸਮਾਪਤ ਹੋ ਗਿਆ ਹੈ ਅਤੇ ਅਵੈਦਿਕ ਦੇਵ ਸ਼ਿਵ ਦੇ ਕਾਲ-ਮਹਾਕਾਲ ਸਰੂਪ ਡਰਾਉਣ ਲੱਗ ਪਏ ਹਨ। ਹੁਣ ਇਸ ਗ੍ਰੰਥ ਦੀਆਂ ਬਾਣੀਆਂ ਨੂੰ ਅਵਤਾਰਵਾਦੀ ਨਾ ਕਹਿ ਕੇ ਸ਼ਾਕਤ-ਪੰਥੀ ਕਿਹਾ ਜਾ ਰਿਹਾ ਹੈ। ਪਰ ਜਦੋਂ ਵਿਰੋਧੀ ਧਿਰ ਨੂੰ ਇਹ ਪੁਛਿਆ ਜਾਂਦਾ ਹੈ ਕਿ ਇਸ ਗ੍ਰੰਥ ਵਿੱਚ ਤਾਂਤ੍ਰਿਕਾਂ ਦੇ ਪੰਜ ਮਕਾਰਾਂ, ਪੰਜ ਪਵਿਤ੍ਰਾਂ, ਸ਼ਿਵ ਦੇ 28 ਅਵਤਾਰਾਂ, ਸ਼ਾਕਤ-ਪੰਥ ਦਾ ਸਿੰਘ ਪਦ ਨਾਲ ਵਿਸ਼ੇਸ਼ ਸਨੇਹ (ਕਿਉਂਕਿ ਕ੍ਰਿਸ਼ਨਾਵਤਾਰ ਵਿਚ ਅਨੇਕਾਂ ਸਿੰਘ ਨਾਮ ਮਿਲਦੇ ਹਨ), 10 ਵਿਦਿਆਵਾਂ, ਕੁੰਡਲਨੀ ਸਾਧਾਨ, ਕੌਲ ਗਿਆਨ, ਸ਼੍ਰੀ ਚੱਕਰ ਵਿੱਚ ਸਥਿਤ 16 ਨਿਤਿਆਵਾਂ, ਕੁਲ ਨਾਮ-ਕਾਲ-ਗਿਆਨ-ਚਿਤ-ਨਾਦ-ਬਿੰਦੁ-ਕ਼ਲਾ-ਜੀਵ ਆਦਿ 9 ਵਯੂਹ ਦਾ ਵਰਣਨ, ਨਸ਼ੇ ਸੰਬੰਧਿਤ ਆਰੰਭ ਉਲਾਸ, ਤੁਰਣ ਉਲਾਸ, ਯੋਵਨ ਉਲਾਸ, ਪ੍ਰੌੜ ਉਲਾਸ, ਉਨਮਨ ਉਲਾਸ ਅਤੇ ਅਨਵਯ ਉਲਾਸ ਦੀਆਂ ਅਵਸਥਾਵਾਂ ਦਾ ਉਲੇਖ ਸਹਿਤ ਸਮੁਚੇ ਧਾਰਮਿਕ ਸਿਸਟਮ ਦਾ ਇਸ ਵਿਚ ਆਂਸ਼ਿਕ ਪ੍ਰਗਟਾਵਾ ਵੀ ਨਹੀਂ ਹੋਇਆ ਤਾਂ ਅਜ ਕਲ੍ਹ 'ਦਸਮ ਗ੍ਰੰਥ' ਦੇ ਵਿਰੋਧੀ ਪੈਂਤੜਾ ਬਦਲ ਕੇ ਇਹ ਕਹਿਣ ਲੱਗ ਪਏ ਹਨ ਕਿ ਇਹ ਰੀਤਿ-ਕਾਵਿ ਹੈ, ਜਿਸ ਤੋਂ ਕੋਈ ਧਰਮ ਸਿਧਾਂਤ ਨਹੀਂ ਨਿਕਲ ਸਕਦਾ। ਇਸ ਪਖ ਦੇ ਵਿਦਵਾਨਾਂ ਨੂੰ ਪਹਿਲਾਂ ਇਹ ਗੁਰੂ ਜੀ ਦੇ ਦਰਬਾਰੀ

ਕਵੀਆਂ ਦੀ ਰਚਨਾ ਲਗੀ ਸੀ ਫਿਰ ਇਸ ਵਿਚੋਂ ਵਿਸ਼ਨੂੰ ਪੂਜਾ ਦੀ ਦੁਰਗੰਧ ਆਈ ਸੀ, ਫਿਰ ਸ਼ਾਕਤ-ਪੰਥੀ ਰਚਨਾਵਾਂ ਦੀ ਭਰਮਾਰ ਦਿੱਸੀ ਸੀ ਅਤੇ ਹੁਣ ਰੀਤੀ-ਕਾਵਿ ਨਜ਼ਰ ਆਉਣ ਲਗ ਪਿਆ ਹੈ। ਪਰ ਵਿਰੋਧੀਪਦ ਦਾ ਇਹ ਪੈਂਤੜਾ ਵੀ ਬੁਨਿਆਦਹੀਣ ਹੈ। ਇਸ ਮਾਨਤਾ ਤੋਂ ਇਸ ਪਖ ਦੀ ਰੀਤਿ-ਕਾਵਿ ਦੀਆਂ ਰੁਚੀਆਂ ਤੋਂ ਪੂਰਨ ਅਗਿਆਨਤਾ ਦਾ ਪ੍ਰਗਟਾਵਾ ਹੋ ਜਾਂਦਾ ਹੈ। ਰੀਤਿ ਕਾਵਿ ਵਿੱਚ ਸਿਆਣੇ ਸਾਹਿਤਕਾਰਾਂ ਨੇ ਚਾਰ ਪ੍ਰਕਾਰ ਦੇ ਗ੍ਰੰਥ ਰਖੇ ਹਨ:

1 ਸੰਪੂਰਨ ਕਾਵਿ-ਅੰਗਾਂ ਦਾ ਵਿਵੇਚਨ ਕਰਨ ਵਾਲੇ ਗ੍ਰੰਥ-ਜੋ ਕਾਵਿ ਦੇ ਲਛਣ, ਸ਼ਬਦ ਅਤੇ ਅਰਥ ਦੀਆਂ ਸ਼ਕਤੀਆਂ, ਕਾਵਿ ਦੇ ਗੁਣ-ਦੋਸ਼ਾਂ, ਰਸ ਆਦਿ ਸਾਰੇ ਅੰਗਾਂ ਦਾ ਵਿਸ਼ਲੇਸ਼ਣ ਕਰਦੇ ਹੋਣ।

2 ਰਸਾਂ ਦਾ ਵਿਵੇਚਨ ਕਰਨ ਵਾਲੇ ਗ੍ਰੰਥ ਜਿਨ੍ਹਾਂ ਵਿੱਚ ਸ਼ਿੰਗਾਰ ਰਸ ਦੀ ਪ੍ਰਧਾਨਤਾ ਹੋਵੇ, ਪਰ ਹੋਰ ਰਸਾਂ ਦੀ ਵੀ ਥੋੜ੍ਹੀ ਬਹੁਤ ਚਰਚਾ ਕੀਤੀ ਗਈ ਹੋਵੇ। ਰਸਾਂ ਦੇ ਆਲੰਬਨ ਉਦੀਪਿਨ ਵਿਭਾਵ, ਸਥਾਈ ਭਾਵ, ਸੰਚਾਰੀ ਭਾਵ ਆਦਿ ਦੇ ਲਛਣਾਂ ਦਾ ਉਦਾਹਰਣਾਂ ਸਹਿਤ ਪ੍ਰਤਿਪਾਦਨ ਕੀਤਾ ਹੋਵੇ।

3 ਨਾਇਕ ਨਾਇਕਾ ਭੇਦ ਦੇ ਗ੍ਰੰਥ ਜਿਨ੍ਹਾਂ ਵਿੱਚ ਸ਼ਿੰਗਾਰ ਰਸ ਦੇ ਆਲੰਬਨਾਂ ਦਾ ਸੂਖਮ ਭੇਦ-ਉਪਭੇਦ ਦੇ ਕੇ ਉਦਾਹਰਣ ਲਿਖੇ ਗਏ ਹੋਣ। ਉਦਾਹਰਣਾਰਥ - ਚਿੰਤਾਮਣੀ ਦਾ ਸ਼ਿੰਗਾਰ-ਮੰਜਰੀ ਅਤੇ ਭਿਖਾਰੀ ਦਾਸ ਦਾ ਸ਼ਿੰਗਾਰ-ਨਿਰਣਯ।

4 ਅਲੰਕਾਰ ਗ੍ਰੰਥ ਜਿਵੇਂ ਜੈਦੇਵ ਦਾ ਚੰਦ੍ਰ ਲੋਕ ਅਤੇ ਅਪਯ ਦੀਕਿਸ਼ਿਤ ਦਾ ਕੁਲਵਯਾਨੰਦ।

ਇਨ੍ਹਾਂ ਵਿਚੋਂ 'ਦਸਮ ਗ੍ਰੰਥ' ਨੂੰ ਕਿਸ ਸਾਹਿਤ ਧਾਰਾ ਨਾਲ ਸੰਬੰਧਿਤ ਕਰ ਕੇ ਰੀਤੀ-ਕਾਵਿ ਦਾ ਦਰਜਾ ਦੇਣਾ ਹੈ, ਇਹ ਫ਼ੈਸਲਾ ਵਿਰੋਧੀ ਪਖ ਨੇ ਕਰਨਾ ਹੈ। ਰੀਤੀ-ਕਾਵਿ ਸ਼ਿੰਗਾਰ ਰਸ ਆਧਾਰਿਤ ਕ੍ਰਿਸ਼ਨ-ਕਾਵਿ ਹੈ, ਜਿਸ ਦਾ ਇਸਤ੍ਰੀ ਮਾਡਲ 'ਰਾਧਾ' ਹੈ। 'ਦਸਮ ਗ੍ਰੰਥ' ਬੀਰ ਰਸੀ ਰਚਨਾ ਹੈ, ਜਿਸ ਸੰਬੰਧੀ ਡਾ. ਰਤਨ ਸਿੰਘ ਜੱਗੀ ਜੀ ਦਾ ਇਹ ਵਿਸ਼ਲੇਸ਼ਣ ਹੈ ਕਿ 'ਦਸਮ ਗ੍ਰੰਥ' ਦੀਆਂ ਰਚਨਾਵਾਂ ਦੇ ਚਰਿਤ ਨਾਇਕਾਂ ਪ੍ਰਤੀ ਕਵੀ ਦੇ ਮਨ ਵਿੱਚ ਨਾ ਤਾਂ ਭਗਤੀ-ਭਾਵ ਹੈ ਅਤੇ ਨਾ ਹੀ ਇਸ਼ਟ-ਦੇਵ ਬੁੱਧੀ। ਇਸ ਦੀਆਂ ਰਚਨਾਵਾਂ ਵਿੱਚ ਇਸਤਰੀ ਦਾ ਮਾਡਲ 'ਦੁਰਗਾ' ਹੈ, ਜਿਸ ਨੂੰ ਸ਼ਿਵ-ਪਤਨੀ ਪਾਰਬਤੀ ਨਾਲ ਸੰਬੰਧਿਤ ਕੀਤਾ ਜਾ ਸਕਦਾ ਹੈ, ਕ੍ਰਿਸ਼ਨ ਦੀ ਪ੍ਰੇਮਿਕਾ ਰਾਧਾ ਨਾਲ ਨਹੀਂ। ਰੀਤੀ-ਕਾਵਿ ਵੈਦਿਕ ਦੇਵ ਵਿਸ਼ਣੂ ਦੇ ਅਵਤਾਰ ਸ੍ਰੀ ਕ੍ਰਿਸ਼ਨ ਦੇ ਇਰਦ-ਗਿਰਦ ਘੁੰਮਦਾ ਹੈ, ਜਦੋਂ ਕਿ ਸ਼ਾਕਤ-ਪੰਥ ਬ੍ਰਾਹਮਣ ਦੇ ਵਰਚਸਵ ਵਾਲੇ ਵੈਦਿਕ ਮੱਤ ਦੇ ਸਮੁੱਚੇ ਸਿਸਟਮ ਦਾ ਵਿਰੋਧ ਕਰ ਕੇ ਅਵੈਦਿਕ ਰੁਚੀਆਂ ਦਾ ਪ੍ਰਧਾਨਤਾ ਸਥਾਪਤ ਕਰਨ ਉਤੇ ਟਿਕਿਆ ਹੋਇਆ ਸ਼ਿਵ-ਪ੍ਰਸਤ ਪੰਥ ਹੈ।

ਅਸਲ ਵਿਚ 'ਦਸਮ ਗ੍ਰੰਥ' ਦੇ ਆਲੋਚਕਾਂ ਦੀ ਆਪਣੀ ਜਾਣਕਾਰੀ ਨਿਮਨ-ਸਤਰ

ਦੀ ਹੈ। ਇਸ ਵਿਰੋਧੀ ਖੇਮੇ ਵਾਸਤੇ ਗਿਆਨੀ ਭਾਗ ਸਿੰਘ ਵਰਗੇ ਲੋਕ, ਜਿਨ੍ਹਾਂ ਨੂੰ ਲਿਖਣ-ਪੜ੍ਹਨ ਦੀ ਕੁਝ ਵੀ ਸਮਝ ਨਹੀਂ, ਵਿਦਿਆ ਮਾਰਤੰਡ ਹਨ। ਮੈਂ ਗਿਆਨੀ ਭਾਗ ਸਿੰਘ ਦੀ 'ਦਸਮ ਗ੍ਰੰਥ' ਵਿਰੁਧ ਲਿਖੀ ਪੁਸਤਕ ਦੇ ਕੁਝ ਕੁ ਪੰਨੇ ਪਲਟ ਕੇ ਵੇਖਿਆ ਕਿ ਉਹ ਯਥਾਰਥ ਨੂੰ ਯਥਾਰਿਥ ਜਾਂ ਯਥਾਰੱਥ, ਰਚਨਾ ਨੂੰ ਰਚਨਾਂ, ਬਿਨਾ ਨੂੰ ਬਿਨਾਂ ਪਰਮ ਨੂੰ ਪ੍ਰਮ, ਸਰਦਾਰਨੀ ਨੂੰ ਸ੍ਰਦਾਰਨੀ, ਸ਼ੋਕ (ਸੋਗ) ਨੂੰ ਸ਼ੌਕ, ਅਨੇਕਾਂ ਨੂੰ ਆਨੇਕਾਂ, ਵਲ (ਪੇਚ) ਨੂੰ ਵੱਲ, ਉਤੇਜਿਤ ਨੂੰ ਉੱਤੇਜਤ, ਸਾਕਤ ਨੂੰ ਸਾਕੱਤ, ਰਚ ਨੂੰ ਰੱਚ, ਉਪਕਾਰ ਨੂੰ ਓਪਕਾਰ, ਨਪੁੰਸਕ ਨੂੰ ਨਿਪੁੰਸਕ, ਬਲ ਨੂੰ ਬੱਲ, ਮਧੁ ਨੂੰ ਮੱਧ, ਉਕਤਿ ਨੂੰ ਉਕਤ ਲਿਖਣ ਵਾਲਾ ਗਿਆਨਵਾਨ ਸੀ। ਵਾਸਤਵ ਵਿੱਚ ਉਸ ਨੂੰ 'ਕੁਝ' ਵੀ ਲਿਖਣਾ ਨਹੀਂ ਸੀ ਆਉਂਦਾ ਕਿਉਂਕਿ ਉਹ ਇਸ ਸ਼ਬਦ ਨੂੰ 'ਕੁਝ' ਲਿਖਦਾ ਸੀ। ਕੀ ਇਹ ਗਿਆਨਵਾਨ ਜੋ ਗੁਰੂ ਬਚਨਾਂ ਅਨੁਸਾਰ 'ਅਖਰ ਕਾ ਭੇਉ ਨ ਲਹੰਤਿ' ਵਾਲੀ ਅਬੋਧ ਸਥਿਤੀ ਵਿਚ ਹਨ, ਸਿਖਾਂ ਦੇ ਮਾਰਗ ਦਰਸ਼ਕ ਹੋ ਸਕਦੇ ਹਨ? ਹਾਂ ਫਿਕਰ ਹੈ ਕਿ ਜੇ ਚਿੰਤਨ ਸਿੱਖ ਚੁਪ-ਚਾਪ ਗੁਰੂ ਨਿੰਦਾ ਸੁਣਦੇ ਰਹੇ ਤਾਂ ਸ਼ਾਇਦ ਇਹੋ ਸਥਿਤੀ ਹੋ ਜਾਵੇ। ਦਰਬਾਰ ਸਾਹਿਬ ਵਿਚੋਂ 'ਦਸਮ ਗ੍ਰੰਥ' ਦੀ ਬਾਣੀ ਦਾ ਅਣਐਲਾਨਿਆ ਗਲ ਘੁਟਣ ਦੀ ਖ਼ਬਰ ਆਈ ਹੈ, ਜਿਹੋ-ਜਿਹੀਆਂ ਧਾਰਮਿਕ ਸਲਾਹਕਾਰ ਕਮੇਟੀਆਂ ਬਣਾਈਆਂ ਜਾ ਰਹੀਆਂ ਹਨ, ਉਨ੍ਹਾਂ ਤੋਂ ਇਹੋ ਆਸ ਕੀਤੀ ਜਾ ਸਕਦੀ ਹੈ। ਜੇ 'ਅੰਧੇ ਕਾ ਨਾਉ ਪਾਰਖੂ' ਹੋਵੇਗਾ ਤਾਂ ਨਿਸ਼ਚਿਤ ਤੌਰ ਤੇ 'ਦਸਮ ਗ੍ਰੰਥ' ਦੇ ਸ਼ਕਤੀਸ਼ਾਲੀ ਜੁਝਾਰੂ ਬਚਨਾਂ ਤੋਂ ਵੰਚਿਤ ਹੋਈ ਸੰਤ-ਸਿਪਾਹੀਆਂ ਦੀ ਕੌਮ ਵੈਰਾਗੀ ਸਾਧੂਆਂ ਦਾ ਟੋਲਾ ਹੋ ਨਿਬੜੇਗੀ। 'ਕਬਯੋ ਬਾਚ ਚੌਪਈ' ਤਾਂ ਪੰਥ ਵਿਰੋਧੀ ਅਤੇ ਅਸ਼ਲੀਲਤਾ ਦਾ ਅੰਗ ਗਰਦਾਨੀ ਹੀ ਗਈ ਹੈ, ਉਹ ਦਿਨ ਦੂਰ ਨਹੀਂ ਜਦੋਂ 'ਜਾਪੁ ਸਾਹਿਬ' ਪੜ੍ਹਨ ਨੂੰ ਵੀ ਕੁਫ਼ਰ ਦੇ ਦਿੱਤਾ ਜਾਵੇਗਾ।

# ਸ੍ਰੀ ਦਸਮ ਗ੍ਰੰਥ ਸਾਹਿਬ ਜੀ
# ਚਰਿਤ੍ਰੋ ਪਖਿਆਨ ਤੇ ਸਿਧਾਂਤ

* ਗਿ. ਗੁਰਮੀਤ ਸਿੰਘ (ਅਤਰਸਰ)

ਸਿਧਾਂਤਕ ਰੂਪ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕੋ ਜੋਤ ਹਨ। ਇਕ ਹੀ ਜੁਗਤ ਦੀ ਨਿਰੰਤਰ ਅਭੀ-ਵਿਅਕਤੀ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਸਿਖਿਆਵਾਂ ਦਾ ਵਰਤਮਾਨ ਸੰਦਰਭ ਪ੍ਰਸਤੁਤ ਕਰਦਿਆਂ ਇਹ ਧਿਆਨ ਵਿਚ ਰੱਖਿਆ ਗਿਆ ਹੈ ਕਿ ਦਸ ਗੁਰੂ ਸਾਹਿਬਾਨ ਹੀ ਗੁਰਮਤਿ ਦੇ ਆਦਰਸ਼ਕ ਵਿਧਾਨ ਦੇ ਸੰਸਥਾਪਕ ਹਨ ਅਤੇ ਇਸ ਦਾ ਜ਼ਾਹਰਾ-ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੈ। ਇਥੇ ਕੀਤੀ ਜਾ ਰਹੀ ਵੀਚਾਰ ਦਾ ਵਿਸ਼ਾ ਦਸਮ ਪਾਤਸ਼ਾਹ ਦੀਆਂ ਸਿਖਿਆਵਾਂ ਨੂੰ ਬਾਕੀ ਗੁਰੂ ਸਾਹਿਬਾਨ ਦੀਆਂ ਸਿਖਿਆਵਾਂ ਤੋਂ ਨਿਖੇੜ ਕੇ ਨਹੀਂ ਵੇਖਣਾ ਹੈ ਸਗੋਂ "ਜੋਤਿ ਓਹਾ ਜੁਗਤਿ ਸਾਇ" ਦੇ ਸਿਧਾਂਤ ਦੀ ਰੌਸ਼ਨੀ ਵਿਚ ਸਿਖਿਆਵਾਂ ਦੇ ਵਰਤਮਾਨ ਪ੍ਰਸੰਗ ਨੂੰ ਸਥਾਪਤ ਕਰਨਾ ਹੈ। ਸ੍ਰੀ ਦਸਮੇਸ਼ ਜੀ ਮਹਾਨ ਕਵੀ ਤੇ ਜਰਨੈਲ ਸਨ ਜਿਨ੍ਹਾਂ ਨੇ ਸਮਾਜਕ ਤੇ ਰਾਜਨੀਤਕ ਕ੍ਰਾਂਤੀ ਲਈ ਪੂਰੇ ਤਾਣ ਤੇ ਸ਼ਾਨ ਨਾਲ ਕਲਮ ਤੇ ਤੇਗ਼ ਚਲਾਈ। ਉਹ ਪੂਰਨ ਤੌਰ ਤੇ ਕਵਿਤਾ ਤੇ ਬੀਰਤਾ ਦੇ ਮੁਜਸਮੇਂ ਸਨ। ਉਨ੍ਹਾਂ ਦੀ ਖੰਡੇ ਨਾਲ ਪੜ੍ਹੀ ਬਾਣੀ ਅੰਮ੍ਰਿਤ ਬਣ ਕੇ ਮੁਰਦਾ ਮਿੱਟੀ ਵਿਚ ਇਨਕਲਾਬ ਦੀ ਜਵਾਲਾ ਪ੍ਰਗਟ ਕਰਦੀ ਹੈ। ਐਸੀ ਚਰਚਾ ਲਾਲਾ ਦੌਲਤ ਰਾਇ ਤੇ ਡਾ: ਗੋਲਕ ਚੰਦ ਨਾਰੰਗ ਵਰਗਿਆਂ ਨੇ ਬਾਖ਼ੂਬੀ ਕੀਤੀ ਹੈ, ਸ੍ਰੀ ਦਸਮ ਗ੍ਰੰਥ ਸਾਹਿਬ ਬੁਨਿਆਦੀ ਗ੍ਰੰਥ ਹੈ। ਜੋ ਦਸਮ ਪਾਤਸ਼ਾਹ ਜੀ ਦੁਆਰਾ ਰਚਿਤ ਹੈ। ਇਸ ਗ੍ਰੰਥ ਦੇ ਮੂਲ ਰੂਪ ਵਿਚ ਅਨੇਕਾਂ ਹੱਥ ਲਿਖਤ ਸਰੂਪ ਉਪਲਬਧ ਹਨ। ਸ੍ਰੀ ਦਸਮ ਗ੍ਰੰਥ ਸਾਹਿਬ ਜੀ ਵਿਚ ਸ੍ਰੀ ਦਸ਼ਮੇਸ਼ ਜੀ ਦੁਆਰਾ ਰਚਿਤ ਨਿਕੀਆਂ ਵੱਡੀਆਂ ਰਚਨਾਵਾਂ ਬ੍ਰਜ, ਪੰਜਾਬੀ, ਅਤੇ ਫ਼ਾਰਸੀ ਆਦਿ ਭਾਸ਼ਾਵਾਂ ਵਿਚ ਹਨ। ਇਨ੍ਹਾਂ ਮੁਖ ਰਚਨਾਵਾਂ ਵਿਚ ਜਾਪ ਸਾਹਿਬ, ਅਕਾਲ ਉਸਤਤਿ, ਗਿਆਨ ਪ੍ਰਬੋਧ, ਚੰਡੀ ਚਰਿਤ੍ਰ ਦੋ ਰੂਪਾਂ ਵਿਚ, ਚੰਡੀ ਦੀ ਵਾਰ, ਚੌਬੀਸ ਅਵਤਾਰ, ਉਪ ਅਵਤਾਰ, ਬਚਿਤ੍ਰ ਨਾਟਕ, ਸ਼ਾਸਤ੍ਰ ਨਾਮ ਮਾਲਾ, ਚਰਿਤ੍ਰੋ ਪਖਯਾਨ ਤੇ ਜ਼ਫ਼ਰਨਾਮਾ ਆਦਿ ਸ਼ਾਮਿਲ ਹਨ।

ਸ੍ਰੀ ਦਸਮ ਗ੍ਰੰਥ ਜੀ ਵਿਚ ਸ਼ਾਮਿਲ ਉਕਤ ਰਚਨਾਵਾਂ ਵਿਚੋਂ ਚਰਿਤ੍ਰੋ ਪਖਯਾਨ ਦਾ ਕਾਫੀ ਵੱਡਾ ਹਿੱਸਾ ਹੈ। ਜਿਸ ਦੇ 405 ਅਧਿਆਇ ਹਨ। ਇਸ ਰਚਨਾ ਵਿਚ ਸਤਗੁਰਾਂ ਨੇ ਉਸ ਪੱਖ ਨੂੰ ਖੋਲ੍ਹ ਕੇ ਵੀਚਾਰਿਆ ਹੈ ਜਿਹੜਾ ਪੱਖ ਮਨੁੱਖ ਨੂੰ ਦੁਰਾਚਾਰੀ ਤੇ ਕੁਕਰਮੀ ਬਣਾ ਦਿੰਦਾ ਹੈ। ਸੰਸਾਰ ਅੰਦਰ ਵੱਖ-ਵੱਖ ਤਰ੍ਹਾਂ ਦੇ ਇਸਤਰੀ ਪੁਰਸ਼ ਹਨ ਇਕ ਉਚੇ

---

* ਵਿਦਿਆਰਥੀ ਦਮਦਮੀ ਟਕਸਾਲ

ਆਚਰਨ ਵਾਲੇ ਤੇ ਦੂਜੇ ਨੀਵੇਂ ਆਚਰਨ ਵਾਲੇ ਹਨ ਜੋ ਬੀਬੀਆਂ ਉਚੇ-ਸੁਚੇ ਆਚਾਰ ਵਾਲੀਆਂ ਹਨ ਉਨ੍ਹਾਂ ਬਾਬਤ ਸਤਗੁਰੂ ਜੀ ਗੁਰਬਾਣੀ ਅੰਦਰ ਆਖਦੇ ਹਨ "ਸਹ ਕੀ ਸਾਰ ਸੁਹਾਗਨਿ ਜਾਨੈ॥ ਤਜਿ ਅਭਿਮਾਨੁ ਸੁਖ ਰਲੀਆ ਮਾਨੈ॥" ਪਰ ਦੂਜੇ ਪਾਸੇ ਸਤਗੁਰੂ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਹੀ ਉਚਾਰਦੇ ਹਨ "ਜਿਉ ਛੁਟੜਿ ਘਰਿ ਘਰਿ ਫਿਰੈ ਦੁਹਚਾਰਣਿ ਬਦਨਾਉ॥" ਧਰਮ ਤੋਂ ਹੀਣ ਚੁਸਤੀਆਂ ਚਲਾਕੀਆਂ ਤੇ ਗਿਰਾਵਟਾਂ ਵਾਲੇ ਕਰਮ ਕਰਨ ਵਾਲੀਆਂ ਹਨ। ਆਪਣੇ ਨਵੇਂ ਬਣੇ 'ਸੰਤ ਸਿਪਾਹੀ' ਨੂੰ ਇਨ੍ਹਾਂ ਦੇ ਛਲ ਫਰੇਬ ਤੋਂ ਸਾਵਧਾਨ ਕਰਨ ਵਾਸਤੇ ਇਹ ਚਰਿਤ੍ਰ ਲਿਖੇ ਗਏ ਹਨ ਕਿਉਂਕਿ ਉਸ ਜ਼ਮਾਨੇ ਵਿਚ ਵੇਸਵਾ ਪ੍ਰਣਾਲੀ ਆਮ ਪ੍ਰਚਲਤ ਸੀ।

ਇਸ ਵਾਸਤੇ ਸਤਿਗੁਰਾਂ ਨੇ ਗੁਰਸਿੱਖਾਂ ਨੂੰ ਚੇਤਨ ਕਰਨ ਵਾਸਤੇ ਇਹ ਕਹਾਣੀਆਂ ਲਿਖੀਆਂ ਅਤੇ ਥਾਂ-ਥਾਂ ਤੇ ਬਚਣ ਦੀ ਤਾੜਨਾ ਕੀਤੀ:-

ਰੀਤ ਨ ਜਾਨਤ ਪ੍ਰੀਤ ਕੀ ਪੈਸਨ ਕੀ ਪ੍ਰਤੀਤ (ਚਰਿਤ੍ਰ 16)

ਜੋ ਕੋਈ ਪਰ ਨਾਰੀ ਸਿਓ ਪਾਗੈ॥ ਪਨਹੀ ਈਹਾਂ ਨਰਕ ਤਿਹ ਆਗੈ॥ (ਚਰਿਤ੍ਰ185)

ਚੋਜੀ ਪ੍ਰੀਤਮ ਜੀ ਨੇ ਅਵਤਾਰ-ਵਾਦ ਦੇ ਰੂਪਕ ਦੁਆਰਾ ਬੀਰ-ਰਸੀ ਰੂਪ ਪੇਸ਼ ਕੀਤਾ ਤਾਂ ਕਿ ਲੋਕ ਸਮਝ ਸਕਣ ਕਿ ਜਦ ਤੁਹਾਡੇ ਸੂਰਮੇ ਪੁਰਖੇ ਐਸੇ ਕਾਰਨਾਮੇ ਕਰ ਸਕਦੇ ਸਨ ਤਾਂ ਤੁਸੀਂ ਵੀ ਉਨ੍ਹਾਂ ਵਾਂਗ ਬਲਵਾਨ ਹੋ ਸਕਦੇ ਹੋ ਇਸ ਲਈ ਹੀ ਸਤਿਗੁਰਾਂ ਨੇ ਕ੍ਰਿਸ਼ਨ ਆਦਿ ਦੀਆਂ ਯੁੱਧ-ਰਚਨਾਵਾਂ ਨੂੰ ਬਹੁਤ ਵਿਸਥਾਰਪੂਰਵਨ ਲਿਖਿਆ ਕਿ ਇਹ ਲੋਕ ਵੀ ਧਰਮ ਯੁੱਧ ਵਾਸਤੇ ਆਤਮਕ ਪੱਖੋਂ ਬਲਵਾਨ ਹੋਣ। ਪਰੰਪਰਾਵਾਂ ਦਾ ਹੋਣਾ ਕੋਈ ਗੁਣ ਨਹੀਂ ਪਰ ਪਰੰਪਰਾਵਾਂ ਨੂੰ ਵਰਤ ਕੇ ਵਰਤਮਾਨ ਦੇ ਵਿਕਾਸ ਲਈ ਵਿਉਂਤਬੰਦ ਕਰਨਾ ਕਲਾਕਾਰੀ ਖੂਬੀ ਹੈ। ਸਤਿਗੁਰ ਜੀ ਨੇ ਅਜਿਹਾ ਕਰਦਿਆਂ ਥਾਂ-ਥਾਂ ਤੇ ਆਪਣੀਆਂ ਸਿਧਾਂਤਕ ਵੀਚਾਰਾਂ ਰੱਖੀਆਂ ਤੇ ਦੱਸਿਆ ਕਿ ਅਸੀਂ ਕਿਸੇ ਦੇਵੀ ਦੇਵਤੇ ਨੂੰ ਨਹੀਂ ਮੰਨਦੇ॥ "ਮੈ ਨ ਗਨੇਸਹਿ ਪ੍ਰਿਥਮ ਮਨਾਉ" ਆਦਿ।

ਹੂ-ਬ-ਹੂ ਇਸੇ ਪ੍ਰਕਾਰ ਇਹਨਾਂ ਚਰਿਤ੍ਰਾਂ ਦੁਆਰਾ ਸਤਿਗੁਰੂ ਜੀ ਨੇ ਆਪਣੇ ਖਾਲਸੇ ਨੂੰ ਸਾਵਧਾਨ ਕੀਤਾ ਕਿ ਵੇਖ ਇੰਨਾ ਦਾ ਐਸਾ ਵਿਹਾਰ ਹੈ। ਪਰ-ਨਾਰ ਸੰਗ ਦਾ ਨੁਕਸਾਨ ਕਥਨ ਕਰਦਿਆਂ ਦਸਮੇਸ਼ ਜੀ ਆਖਿਆ ਹੈ:

ਪਰ ਨਾਰੀ ਕੇ ਤਜੇ ਸਹਸ ਬਾਸਵ ਭਗ ਪਾਏ॥ (ਚਰਿਤ੍ਰ 21)

ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕਥਨ ਹੈ:

ਸਹੰਸਰ ਦਾਨ ਦੇ ਇੰਦ੍ਰ ਰੋਆਇਆ॥ ਪਰਸ ਰਾਮੁ ਰੋਵੈ ਘਰਿ ਆਇਆ॥ (ਅੰ:੯੫੩)

ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰ ਲੁਭਾਇਆ॥

ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ॥੧॥ (ਅੰਗ ੧੩੪੪)

ਚਰਿਤ੍ਰ ਪਖਿਆਨਾਂ ਸੰਬੰਧੀ ਟਕਸਾਲ ਅੰਦਰ ਜੋ ਪ੍ਰੰਪਰਾਇਕ ਵੀਚਾਰ ਪੜ੍ਹਾਈ ਜਾਂਦੀ ਹੈ, ਉਸ ਦਾ ਜ਼ਿਕਰ ਭਾਈ ਕਾਨ੍ਹ ਸਿੰਘ ਨਾਭਾ ਨੇ ਵੀ ਆਪਣੇ ਮਹਾਨ ਕੋਸ਼ ਵਿੱਚ ਕੀਤਾ ਹੈ। ਪ੍ਰਚਲਤ ਕਥਾ ਅਨੁਸਾਰ ਰਾਜਾ ਚਤ੍ਰ ਸਿੰਘ (ਚਿਤ੍ਰਵਤੀ ਨਗਰ ਵਿਖੇ ਚਿਤ੍ਰ ਸਿੰਘ ਨ੍ਰਿਪ ਏਕ (ਚਰਿਤ੍ਰ ਦੂਜਾ) ਦਾ ਸਰੂਪ ਵੇਖ ਕੇ ਇਕ ਅਪਸਰਾ ਮੋਹਿਤ ਹੋ ਗਈ। ਰਾਜੇ ਦਾ ਉਸ ਨਾਲ ਸਬੰਧ ਹੋਣ ਤੋਂ ਹਨੂਵੰਤ ਸਿੰਘ (ਸ੍ਰੀ ਦਸਮ ਗ੍ਰੰਥ ਸਾਹਿਬ ਜੀ ਵਿਚ ਜਿਸ ਦਾ ਨਾਮ ਹਨੂੰ ਆਉਂਦਾ ਹੈ) ਸੁੰਦਰ ਸਰੂਪ ਪੁੱਤਰ ਪੈਦਾ ਹੋਇਆ। ਕਾਫੀ ਸਮੇਂ ਬਾਅਦ ਚਤ੍ਰ ਸਿੰਘ ਦੀ ਨਵੀਂ ਵਿਆਹੀ ਰਾਣੀ ਚਿਤ੍ਰ ਮਤੀ ਹਨੂਵੰਤ ਸਿੰਘ ਦਾ ਰੂਪ ਵੇਖ ਕੇ ਮੋਹਿਤ ਹੋ ਗਈ। ਉਸ ਨੇ ਪੰਡਤ ਦੁਆਰਾ ਚਾਲ ਚੱਲੀ ਜੋ ਰਾਜਕੁਮਾਰ ਨੂੰ ਪੜ੍ਹਾਉਂਦਾ ਸੀ। ਉਹ ਰਾਣੀ ਸਮਾਂ ਪਾ ਕੇ ਰਾਜ ਕੁਮਾਰ ਨੂੰ ਆਪਣੇ ਮਹਿਲ ਵਿੱਚ ਲਿਆਈ ਅਤੇ ਕੁਕਰਮ ਕਰਨ ਵਾਸਤੇ ਪ੍ਰੇਰਨ ਲੱਗੀ ਪਰ ਧਰਮੀ ਹਨੂਵੰਤ ਸਿੰਘ ਨੇ ਰੁੱਖਾ ਜਵਾਬ ਦਿੱਤਾ। ਇਸ ਪਰ ਰਾਣੀ ਨੇ ਰਾਜੇ ਪਾਸ ਝੂਠੀਆਂ ਗੱਲਾਂ ਆਖ ਕੇ ਪੁੱਤ੍ਰ ਨੂੰ ਮਾਰਨ ਦਾ ਹੁਕਮ ਸੁਣਾ ਦਿੱਤਾ।

ਰਾਜੇ ਦੇ ਸਿਆਣੇ ਵਜ਼ੀਰ ਨੇ ਆਪਣੇ ਰਾਜੇ ਨੂੰ ਚਲਾਕ ਇਸਤ੍ਰੀਆਂ ਦੇ ਛਲ ਕਪਟ ਭਰੇ ਅਨੇਕਾਂ ਚਰਿਤ੍ਰ ਸੁਣਾ ਕੇ ਸ਼ੱਕ ਦੂਰ ਕਰਨ ਦਾ ਯਤਨ ਕੀਤਾ। ਇਨ੍ਹਾਂ ਚਰਿਤ੍ਰਾਂ ਵਿਚ ਪੁਰਾਤਨ ਹਿੰਦੂ ਪੁਸਤਕਾਂ ਤੋਂ, 'ਬਾਹਰਦਾ ਨਗ ਕਿਤਾਬ ਤੋਂ', ਮੁਗ਼ਲਾਂ ਦੀਆਂ ਖਾਨਦਾਨੀ ਕਹਾਣੀਆਂ ਤੋਂ, ਰਾਜ ਪੁਤਾਨੇ ਦੇ ਕਥਾ ਪ੍ਰਸੰਗਾਂ ਤੋਂ ਪੰਜਾਬ ਦੇ ਕਿੱਸੇ ਕਹਾਣੀਆਂ ਤੋਂ ਚਰਿਤ੍ਰ ਲਿਖੇ ਗਏ ਹਨ। ਸਿਧਾਂਤ ਇਹ ਹੈ ਕਿ ਕਾਮ ਦੇ ਦਾਸ ਹੋ ਕੇ ਚਲਾਕ ਇਸਤ੍ਰੀਆਂ ਦੇ ਪੇਚਾਂ ਵਿਚ ਨਹੀਂ ਫਸਣਾ ਚਾਹੀਏ। ਇਸ ਤੋਂ ਇਹ ਭਾਵ ਹਰਗਿਜ ਨਹੀਂ ਲੈਣਾ ਚਾਹੀਦਾ ਕਿ ਧਰਮ ਪਤਨੀ ਅਤੇ ਯੋਗ ਇਸਤ੍ਰੀਆਂ ਤੇ ਵਿਸ਼ਵਾਸ ਕਰਨਾ ਅਯੋਗ ਹੈ। ਪਰ ਕਾਮਾ-ਤਰ ਹੋ ਕੇ ਪਰ ਇਸਤ੍ਰੀਆਂ ਦੇ ਪੇਚ ਵਿੱਚ ਫਸ ਕੇ ਲੋਕ ਪਰਲੋਕ ਖੋ ਲੈਣਾ ਕੁਕਰਮ ਹੈ (ਕਾਨ੍ਹ ਸਿੰਘ ਨਾਭਾ ਮਹਾਨ ਕੋਸ਼)

ਅਸਾਡੇ ਸਤਗੁਰਾਂ ਦੇ ਮਿਸ਼ਨ ਨੇ ਆਰੰਭ ਤੋਂ ਹੀ ਪੂਰਨ ਤੌਰ ਤੇ ਪਰ-ਤਨ, ਪਰ-ਧਨ ਆਦਿ ਵਿਕਾਰਾਂ ਤੋਂ ਰੋਕਣ ਲਈ ਬੰਧਸ ਲਈ ਤੇ ਸੁਚੇਤ ਕੀਤਾ:

ਇੰਦ੍ਰ ਬਿਸਨ ਬ੍ਰਹਮਾ ਸਿਵ ਹੋਈ॥ ਤ੍ਰਿਯ ਚਰਿਤ੍ਰ ਤੇ ਬਚਨ ਨ ਕੋਈ॥ (ਚਰਿਤ੍ਰ 186)

ਚੰਚਲਾਨ ਕੇ ਚਰਿਤ੍ਰ ਕੌ, ਸਕਤ ਨ ਕੋਊ ਪਾਇ॥<br>
ਵਹ ਚਰਿਤ੍ਰ ਤਾ ਕੀ ਲਖੈ ਜਾ ਕੇ ਸਯਾਮ ਸਹਾਇ॥ (ਚਰਿਤ੍ਰ 193)

ਇਹ ਛਲ ਸੋ ਰਾਜਾ ਛਲਾ ਜੁਧ ਕਰਨ ਕੌ ਘਾਇ॥<br>
ਤ੍ਰਿਯ ਚਰਿਤ੍ਰ ਕੌ ਮੁੜ੍ਹ ਕਛ ਭੇਵ ਸਕਾ ਨਹਿ ਪਾਇ॥ (ਅੰਗ 263)

ਇਨ ਇਸਤ੍ਰੀਨ ਕੇ ਚਰਿਤ ਅਪਾਰਾ॥<br>
ਜਿਨੈ ਨ ਬਿਧਨਾ ਸਕਤ ਬਿਚਾਰਾ (ਚਰਿਤ੍ਰ 332)

ਅੱਜ ਡਾਕਟਰੀ ਸਿਧਾਂਤ ਵੀ ਪਰ-ਤਨ ਤੋਂ ਪੈਦਾ ਹੋਣ ਵਾਲੇ ਅਸਾਧ ਰੋਗ ਵਿਖਾ ਕੇ ਇਸ ਕੁਕਰਮ ਤੋਂ ਬਚਣ ਲਈ ਕਹਿੰਦੇ ਹਨ।

ਸ੍ਰੀ ਦਸਮ ਗ੍ਰੰਥ ਸਾਹਿਬ ਵਿੱਚ ਇਸ ਚਰਿਤ੍ਰੋ ਪਖਿਯਾਨ ਦੀ ਸਭ ਤੋਂ ਮਹੱਤਵਪੂਰਨ ਗੱਲ ਇਹ ਹੈ ਕਿ ਜਿਥੇ ਸਤਗੁਰਾਂ ਨੇ ਆਪ ਹਰੇਕ ਅਧਿਆਇ ਦੇ ਅੰਤ ਵਿੱਚ ਲਿਖਿਆ ਹੈ ਕਿ ਚਰਿਤ੍ਰਾਂ ਦੇ ਪ੍ਰਸੰਗ ਵਿੱਚ ਰਾਜੇ ਤੇ ਮੰਤਰੀ ਦੇ ਸੰਬਾਦ ਵਾਲਾ ਅਮੁੱਕਾ ਅਧਿਆਇ ਹੈ। ਜਿਸ ਤੋਂ ਸਾਫ਼ ਜ਼ਾਹਰ ਹੈ ਕਿ ਇਹ ਓਨਾਂ ਦਾ ਉਲੱਥਾ ਹੈ, ਉਥੇ ਨਾਲ ਹੀ ਚਰਿਤਰੋ ਪਖਿਆਨ ਅਰੰਭ ਕਰਨ ਤੋਂ ਪਹਿਲਾਂ ਅਰੰਭਕ ਅਧਿਆਇ ਉਸ ਅਕਾਲ ਪੁਰਖ ਦੀ ਸ਼ਕਤੀ ਦੇ ਮੰਗਲ ਰੂਪ ਵਿੱਚ ਲਿਖਿਆ ਹੈ ਤੇ ਨਾਲ ਹੀ ਅਕਾਲ ਪੁਰਖ ਉਪਰ ਸਤਿਗੁਰੂ ਜੀ ਨੇ ਆਪਣੇ ਵਿਸ਼ਵਾਸ ਦਾ ਰੂਪ ਵਿਖਾਇਆ ਹੈ:

ਮੇਰ ਕਿਯੋ ਤ੍ਰਿਣ ਤੇ ਮੁਹਿ ਜਾਹਿ, ਗਰੀਬ ਨਿਵਾਜ ਨ ਦੂਸਰ ਤੋ ਸੌ॥

ਤੋ ਸਮ ਸੂਰ ਕੋਉ ਕਹੂੰ ਨਾਹੀ (ਚਰਿਤ੍ਰ ਪਹਿਲਾ)

ਚਰਿਤ੍ਰਾਂ ਦੇ ਅੰਤ ਵਿੱਚ ਸਤਿਗੁਰੂ ਜੀ ਨੇ ਫਿਰ ਅਕਾਲ ਪੁਰਖ ਦੇ ਚਰਨਾਂ ਵਿਚ ਬੇਨਤੀ ਕਰਦਿਆਂ:

ਧੰਨਯ ਧੰਨਯ ਲੋਗਨ ਕੇ ਰਾਜਾ। ਦੁਸਟਨ ਦਾਹ ਗਰੀਬ ਨਿਵਾਜਾ।

ਅਖਲ ਭਵਨ ਕੇ ਸਿਰਜਨਹਾਰੇ। ਦਾਸ ਜਾਨ ਮੁਹਿ ਲੇਹੁ ਉਬਾਰੇ। ਆਖਿਆ ਹੈ ਅਤੇ ਨਾਲ-ਨਾਲ ਆਪਣੇ ਖਾਲਸੇ ਪਰਿਵਾਰ ਵਾਸਤੇ ਅਕਾਲ ਪੁਰਖ ਪਾਸ ਬੇਨਤੀ ਕੀਤੀ ਹੈ:

ਕਬਿਯੋ ਬਾਚ ਬੇਨਤੀ ਚੌਪਈ॥ ਹਮਰੀ ਕਰੋ ਹਾਥ ਦੈ ਰਛਾ॥ ਇਹ ਪਾਵਨ ਰਚਨਾ ਅੰਮ੍ਰਿਤ ਦੀਆਂ ਪਾਵਨ ਬਾਣੀਆ ਵਿੱਚ ਸ਼ਾਮਿਲ ਹੈ ਜਿਸ ਨੂੰ ਪੰਜ ਪਿਆਰੇ ਸਾਹਿਬਾਨ ਅੰਮ੍ਰਿਤ ਤਿਆਰ ਕਰਨ ਸਮੇਂ ਪੜ੍ਹਦੇ ਹਨ। ਇਸ ਤੋਂ ਇਲਾਵਾ ਇਹ ਪਾਵਨ ਬਾਣੀ ਨਿਤਨੇਮ ਦੀਆਂ ਬਾਣੀਆਂ ਅੰਦਰ ਵੀ ਸ਼ਾਮਿਲ ਹੈ।

ਇਹ ਵੱਖਰੀ ਗੱਲ ਹੈ ਕਿ ਜਿਵੇਂ ਕਿਸੇ ਸਿਆਣੇ ਪੁਰਖ ਨੇ ਆਖਿਆ ਕਿ ਵੱਡਿਆਂ ਨੇ ਮਿਹਨਤ ਕਰਕੇ ਪੇਟ ਪੂਰਤੀ ਵਧੀਆ ਢੰਗ ਨਾਲ ਕਰਨ ਵਾਸਤੇ ਕਣਕ ਤਿਆਰ ਕੀਤੀ। ਅੱਜ ਜੇਕਰ ਕੋਈ ਦਾਣੇ ਛਡ ਕੇ ਆਖੇ ਮੈਂ ਤਾਂ ਕਣਕ ਦੇ ਬੂਟੇ ਨੂੰ ਹੀ ਗ੍ਰਹਿਣ ਕਰਾਂਗਾ ਤਾਂ ਦਾਣਿਆਂ ਤੋਂ ਵਗੈਰ ਪੱਕਿਆ ਕਣਕ ਦਾ ਬੂਟਾ ਤਾਂ ਤੂੜੀ ਹੈ। ਤੂੜੀ ਨਾਲ ਟੱਕਰਾਂ ਮਾਰਨ ਵਾਲੇ ਨੂੰ ਕੀ ਆਖਿਆ ਜਾਵੇ?

ਸੋ ਸਤਿਗੁਰਾਂ ਦੁਆਰਾ ਰਚਿਤ ਜਿਤਨੇ ਵੀ ਅਠਾਰਵੀਂ ਸਦੀ ਦੇ ਸ੍ਰੀ ਦਸਮ ਗ੍ਰੰਥ ਜੀ ਹਥ ਲਿਖਤ ਰੂਪ ਪ੍ਰਾਪਤ ਹਨ ਉਨ੍ਹਾਂ ਸਭਨਾ ਵਿੱਚ ਇਹ ਰਚਨਾਵਾਂ ਮਿਲਦੀਆਂ ਹਨ। ਕਈ ਛੰਦਾਂ ਦੇ ਸਿਧਾਂਤ ਹੂ-ਬ-ਹੂ ਆਪਸ ਵਿੱਚ ਮਿਲਦੇ ਹਨ ਜਿਵੇਂ ਕਿ:

ਤਾਹਿ ਪਛਾਨਤ ਹੈ ਨ ਮਹਾ ਪਸੁ ਜਾ ਕੋ ਪ੍ਰਤਾਪ ਤਿੰਹੂ ਪੁਰ ਮਾਹੀ॥ (ਚਰਿਤ੍ਰ 266)

ਤਾਹਿ ਪਛਾਨਤ ਹੈ ਨ ਮਹਾ ਜੜ ਜਾ ਕੋ ਪ੍ਰਤਾਪ ਤਿੰਹੂ ਪੁਰਮਾਹੀ (ਬਚਿਤ੍ਰ ਨਾਟਕ)

ਮੇਰ ਕੀਯੋ ਤ੍ਰਿਣ ਤੇ ਮੁਹਿ ਜਾਹਿ, ਗਰੀਬ ਨਿਵਾਜ ਨ ਦੂਸਰ ਤੇ ਸੌ (ਚਰਿਤ੍ਰ ਪਹਿਲਾ)

ਮੇਰ ਕਰੋ ਤ੍ਰਿਣ ਤੇ ਮੁਹਿ ਜਾਹਿ

ਗਰੀਬ ਨਿਵਾਜ ਨ ਦੂਸਰ ਤੋ ਸੋ (ਬਚਿਤ੍ਰ ਨਾਟਕਚਰਿਤ੍ਰ ਪਹਿਲਾ)

ਕਾਹੇ ਕਉ ਪੂਜਤ ਪਾਹਨ ਕਉ

ਕਛ ਪਾਹਨ ਮੈ ਪਰਮੇਸਰ ਨਾਹੀ (ਸਵਈਏ ਸ੍ਰੀ ਮੁਖਵਾਕ ਪਾ: 10)

ਸ੍ਰਾਪ ਰਾਛਸੀ ਕੇ ਦਏ ਜੌ ਭਯੋ ਪਾਹਨ ਜਾਇ।

ਤਾਹਿ ਕਹਤ ਪਰਮੇਸਰ ਤੈ ਮਨ ਮਹਿ ਨਹੀ ਲਜਾਇ। (ਚਰਿਤ੍ਰ 266 ਵਾ)

ਕਾਹੂ ਲੈ ਪਾਹਨ ਪੂਜ ਧਰਿਓ ਸਿਰ

ਕਾਹੂ ਲੈ ਲਿੰਗ ਗਰੇ ਲਟਕਾਇਓ (ਸਵਈਏ ਸ੍ਰੀ ਮੁਖਵਾਕ ਪਾ: 10)

ਖਾਸ ਹਾਰੇ ਚੰਦਨ ਲਗਾਇ ਹਾਰੇ ਚੁਆ ਚਾਰ

ਪੂਜ ਹਾਰੇ ਪਾਹਨ ਚਰਾਇ ਹਾਰੇ ਲਾਪਸੀ॥ (ਅਕਾਲ ਉਸਤਤਿ)

ਸ੍ਰੀ ਦਸਮ ਗ੍ਰੰਥ ਜੀ ਦੀ ਅੰਦਰਲੀ ਗਵਾਹੀ ਥਾਂ-ਥਾਂ ਸਿੱਧ ਕਰਦੀ ਹੈ ਕਿ ਇਸ ਦੇ ਕਰਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਨ। ਕੋਈ ਦਰਬਾਰੀ ਕਵੀ ਨਹੀਂ। ਜੇ ਕੋਈ ਮੰਨਦਾ ਹੈ ਕਿ ਦਰਬਾਰੀ ਕਵੀਆਂ ਨੇ ਰਚਨਾ ਕੀਤੀ ਹੈ ਤਾਂ ਦਰਬਾਰੀ ਕਵੀ ਆਪਣੀਆਂ ਰਚਨਾਵਾਂ ਵਿੱਚ ਪਹਿਲਾਂ ਗੁਰੂ ਸਾਹਿਬਾਨ ਦੇ ਮੰਗਲ ਕਰਦੇ।

ਇਸ ਦੇ ਦੂਸਰੇ ਪਾਸੇ ਜਦ ਅਸੀਂ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਪੜ੍ਹਦੇ ਹਾਂ ਥਾਂ-ਥਾਂ ਮੰਗਲ ਕੇਵਲ ਅਕਾਲ ਪੁਰਖ ਦੀ ਸ਼ਕਤੀ ਦੇ ਹਨ। ਇਸ ਕਰਕੇ ਸ੍ਰੀ ਦਸਮ ਗ੍ਰੰਥ ਜੀ ਬਾਰੇ ਅਧੂਰਾ ਗਿਆਨ ਰੱਖਣ ਵਾਲੇ ਅਖੌਤੀ ਵਿਦਵਾਨਾਂ ਦੀਆਂ ਦਲੀਲਾਂ ਦਾ ਕੋਈ ਅਧਾਰ ਨਹੀਂ ਕਿ ਇਹ ਰਚਨਾ ਦਰਬਾਰੀ ਕਵੀਆਂ ਦੀ ਹੈ ਪ੍ਰਾਚੀਨ ਕਾਲ ਤੋਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਗੁਰਸਿਖਾਂ ਵੱਲੋਂ ਪੂਰਾ ਸਤਿਕਾਰ ਦਿਤਾ ਜਾਂਦਾ ਰਿਹਾ ਹੈ ਅਤੇ ਭਵਿੱਖ ਵਿਚ ਵੀ ਦਿੱਤਾ ਜਾਂਦਾ ਰਹੇਗਾ। ਭਾਈ ਦੇਸਾ ਸਿੰਘ ਜੀ ਰਹਿਤਨਾਮੇ ਅੰਦਰ ਆਖਦੇ ਹਨ:

ਦਹੂੰ ਗ੍ਰੰਥ ਮੈ ਬਾਣੀ ਜੋਈ॥ ਚੁਨ ਚੁਨ ਕੰਠ ਕਰਹਿ ਨਿਤ ਸੋਈ॥

******

# ਸ੍ਰੀ ਦਸਮ ਗ੍ਰੰਥ - ਖਾਲਸੇ ਦੀ ਵਿਲੱਖਣਤਾ

ਗਿ. ਹਰਦੀਪ ਸਿੰਘ ਦਮਦਮੀ ਟਕਸਾਲ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਸਾਰ ਵਿੱਚ ਆਪਣੇ ਆਗਮਨ ਦਾ ਆਦਰਸ਼ "ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਿਨ ਕੋ ਮੂਲ ਉਪਾਰਨ॥" ਪਹਿਲਾ ਆਦਰਸ਼ ਧਰਮ ਚਲਾਉਣਾ ਦੱਸਿਆ ਹੈ। ਇੱਕ ਇਹ ਸਵਾਲ ਵੀ ਪੈਦਾ ਹੁੰਦਾ ਹੈ ਕੀ ਸੰਸਾਰ ਵਿੱਚ ਪਹਿਲਾਂ ਧਰਮ ਮੌਜੂਦ ਨਹੀਂ ਸਨ? ਐਸਾ ਨਹੀਂ, ਸੰਸਾਰ ਵਿੱਚ ਧਰਮ ਤਾਂ ਪਹਿਲਾਂ ਵੀ ਬਹੁਤ ਸਨ। ਉਹਨਾਂ ਵਿੱਚ ਕਈ ਕੁਰੀਤੀਆਂ ਆ ਗਈਆਂ। ਸੰਸਾਰ ਦੀ ਐਸੀ ਧਾਰਮਿਕ ਹਾਲਤ ਦਾ ਜ਼ਿਕਰ ਗੁਰੂ ਨਾਨਕ ਦੇਵ ਜੀ ਦੇ ਇਸ ਸ਼ਬਦ ਤੋਂ ਸਪੱਸ਼ਟ ਹੈ :

ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੁਨੀਆਂ ਦੀ ਮਹਾਨ ਕਾਮਲ ਹਸਤੀ ਵਜੋਂ ਅਜਿਹੇ ਕਾਮਲ ਉਦੇਸ਼ ਅਤੇ ਅਮਲੀ ਉਪਦੇਸ਼ ਰਾਹੀਂ ਡਰੀ ਅਤੇ ਸਹਿਮੀ ਕੌਮ ਨੂੰ ਇੰਨਾਂ ਨਿਰਭੈ ਅਤੇ ਦ੍ਰਿੜ ਬਣਾਉਣਾ ਸੀ ਕਿ ਉਹ ਜੀਵਨ ਦੇ ਸਭ ਤੋਂ ਵੱਡੇ ਭੈਅ, ਮੌਤ ਨਾਲ ਵੀ ਮੱਥਾ ਡਾਹੁਣ ਲਈ ਤੱਤਪਰ ਰਹਿਣ। ਸਦੀਆਂ ਤੋਂ ਦੱਬੀ ਕੁਚਲੀ ਹੋਈ ਮਨੁੱਖਤਾ ਨੂੰ ਆਤਮ ਵਿਸ਼ਵਾਸ ਨਾਲ ਜੀਵਨ ਜਿਊਣ ਦਾ ਢੰਗ ਦੱਸਣ ਲਈ ਗੁਰੂ ਜੀ ਨੇ ਖਾਲਸਾ ਪੰਥ ਦੀ ਸਾਜਨਾ ਨੂੰ ਆਪਣਾ ਮੁੱਖ ਆਦਰਸ਼ ਮੰਨ ਕੇ ਕਥਨ ਕੀਤਾ ਸੀ।

ਹਮ ਇਹ ਕਾਜ ਜਗਤ ਮੋ ਆਏ॥ ਧਰਮ ਹੇਤ ਗੁਰਦੇਵ ਪਠਾਏ॥
ਯਹੀ ਕਾਜ ਧਰਾ ਹਮ ਜਨਮੰ॥

ਜਿੱਥੇ ਹੋਰ ਦਾਰਸ਼ਨਿਕ ਸਿਰਫ ਆਪਣੇ ਫਲਸਫੇ ਰਾਹੀਂ ਲੋਕਾਈ ਦਾ ਮਾਰਗ ਦਰਸ਼ਨ ਕਰਦੇ ਹਨ। ਉਥੇ ਦਸਮੇਸ਼ ਪਾਤਸ਼ਾਹ ਨੇ ਆਪਣੇ ਮਹਾਨ ਫਲਸਫੇ ਨੂੰ ਅਮਲੀ ਜਾਮਾ ਪਹਿਨਾ ਕੇ ਐਸਾ ਕ੍ਰਿਸ਼ਮਈ ਕੌਤਕ ਕਰਕੇ ਦੁਨੀਆਂ ਨੂੰ ਹੈਰਾਨ ਕਰ ਦਿੱਤਾ। ਮਿ. ਕਨਿੰਘਮ ਲਿਖਦੇ ਹਨ ਕਿ "ਗੁਰੂ ਸਾਹਿਬ ਜੀ ਨੇ ਸਮਾਜ ਦੇ ਉਹਨਾਂ ਮੁਰਦਾ ਹੋ ਚੁੱਕੇ ਲੋਕਾਂ ਦੇ ਜ਼ਜਬਾਤਾਂ ਨੂੰ ਇਤਨੀ ਸਫ਼ਲਤਾ ਨਾਲ ਜਗਾ ਦਿੱਤਾ ਸੀ ਅਤੇ ਉਹਨਾਂ ਵਿੱਚ ਸਮਾਜਿਕ ਸੁਤੰਤਰਤਾ ਦੀ ਅਤੇ ਰਾਸ਼ਟਰੀ ਭਾਵਨਾ ਦੀ ਇੱਛਾ ਪੈਦਾ ਕਰ ਦਿੱਤੀ ਸੀ, ਇਸ ਨੇ ਨਾ ਹੀ ਸਿਰਫ ਉਹਨਾਂ ਦੀ ਮਾਨਸਿਕ ਸੋਚ ਨੂੰ ਹੀ ਬਦਲ ਕੇ ਰੱਖ ਦਿੱਤਾ ਸਗੋਂ ਉਹਨਾਂ ਦੇ ਸਰੀਰਕ ਜੱਕਿਆਂ ਨੂੰ ਵੀ ਅਥਾਹ ਤਾਕਤ ਬਖ਼ਸ਼ ਦਿੱਤੀ।"

ਇਸ ਤਰ੍ਹਾਂ ਗਰੀਬ ਨਿਵਾਜ਼ ਪਾਤਸ਼ਾਹ ਜੀ ਨੇ ਇਨ੍ਹਾਂ ਨਿਤਾਣੀਆਂ ਰੂਹਾਂ ਨੂੰ ਰਾਜ ਭਾਗ

ਦੇਣ ਦਾ ਵੀ ਵਾਅਦਾ ਕਰਦਿਆਂ ਫੁਰਮਾਇਆ ਸੀ।

ਇਨ ਗਰੀਬ ਸਿਖਨ ਕੋ ਦੇਉ ਪਾਤਸਾਹੀ॥ ਇਹ ਯਾਦ ਕਰੇ ਹਮਰੀ ਗੁਰਆਈ॥

ਇਹ ਉਹਨਾਂ ਦਾ ਆਪਣਾ ਹੀ ਆਦਰਸ਼ ਨਹੀਂ ਸਗੋਂ ਗੁਰੂ ਨਾਨਕ ਦੇਵ ਜੀ ਵੱਲੋਂ ਆਰੰਭੇ ਕਾਰਜ ਦਾ ਸਿਖ਼ਰ ਸੀ ਜਿਸ ਦੀ ਨੀਂਹ ਦਾ ਜਿਕਰ ਗੁਰਦੇਵ ਜੀ ਆਪਣੀ ਰਚਨਾ ਵਿੱਚ ਕੀਤਾ ਹੈ।

ਤਿਨ ਇਹ ਕਲ ਮੋ ਧਰਮ ਚਲਾਯੋ॥ ਸਭ ਸਾਧਨ ਕੋ ਰਾਹੁ ਬਤਾਯੋ॥

ਅਕਾਲ ਪੁਰਖ ਜੀ ਦਾ ਹੁਕਮ ਕਿ ਸੰਸਾਰ ਦੇ ਲੋਕਾਂ ਨੂੰ ਫਜ਼ੂਲ ਧਾਰਮਿਕ ਅਡੰਬਰਾਂ ਵਿੱਚੋਂ ਕੱਢ ਕੇ ਗੁਰਮਤਿ ਗਾਡੀ ਰਾਹ 'ਤੇ ਪਾਉਣਾ।

ਜਾਹਿ ਤਹਾਂ ਤੈ ਧਰਮ ਚਲਾਇ॥ ਕੁਬੁਧਿ ਕਰਨ ਤੇ ਲੋਕ ਹਟਾਇ॥

ਇਸ ਕਰਕੇ ਕਲਗੀਧਰ ਪਾਤਸ਼ਾਹ ਜੀ ਨੇ ਖ਼

ਾਲਸੇ ਨੂੰ ਹੰਸ ਵਾਲੀ ਬਿਰਤੀ ਦਾ ਧਾਰਨੀ ਬਣਾਇਆ ਸੀ, ਜਿਵੇਂ ਹੰਸ ਪਾਣੀ ਵਿੱਚੋਂ ਕੇਵਲ ਦੁੱਧ ਦੇ ਫੁਟ ਚੁਗ ਲੈਂਦਾ ਹੈ। ਇਸੇ ਤਰ੍ਹਾਂ ਸੰਸਾਰ ਵਿੱਚ ਕਰਮ ਕਾਂਡ ਦੇ ਫੈਲੇ ਹੋਏ ਪਾਣੀ ਵਿੱਚ ਜੋ ਕਰਮ ਆਤਮ ਗਿਆਨ ਵਿੱਚ ਉਪਯੋਗੀ ਸਨ ਉਹ ਖਾਲਸੇ ਨੂੰ ਬਖ਼ਸ਼ ਦਿੱਤੇ ਬਾਕੀ ਦਾ ਤਿਆਗ ਕਰ ਦਿੱਤਾ ਅਤੇ ਅੱਗੇ ਸਾਵਧਾਨੀ ਲਈ ਸੁਚੇਤ ਕੀਤਾ ਸੀ:

ਕੇਵਲ ਕਰਮ ਭਰਮ ਸੇ ਚੀਨੋ ਧਰਮ ਕਰਮ ਅਨੁਰਾਗੋ ਅਤੇ
ਧੀਰਜ ਧਾਮ ਬਨਾਇ ਇਹੈ ਤਨ ਬੁਧਿ ਸੁ ਦੀਪਕ ਜਿਉ ਉਜੀਆਰੈ॥

ਆਪਣੇ ਸਰੀਰ ਨੂੰ ਧੀਰਜ ਦਾ ਘਰ ਬਣਾ ਕੇ ਗੁਰਮਤਿ ਗਿਆਨ ਦੇ ਤੇਲ ਨਾਲ ਬੁੱਧੀ ਨੂੰ ਰੁਸ਼ਨਾ ਕੇ ਇਸ ਗਾਡੀ ਰਾਹ ਤੇ ਤੁਰਨਾ ਕਿਉਂਕਿ ਅਗਿਆਨਤਾ ਅਤੇ ਮੂਰਖਤਾ ਹੀ ਧਰਮ ਦੀਆਂ ਵੱਡੀਆਂ ਦੁਸ਼ਮਨ ਹਨ। ਸਾਰੇ ਬੰਧਨ ਅਗਿਆਨਤਾ ਵਿੱਚੋਂ ਅਤੇ ਸਭ ਕੁਰੀਤੀਆਂ ਮੂਰਖਤਾ ਵਿੱਚੋਂ ਹੀ ਜਨਮ ਲੈਂਦੀਆਂ ਹਨ। ਕਨਿੰਘਮ ਲਿਖਦੇ ਹਨ: "ਇਹ ਗੱਲ ਖਾਲਸੇ ਦਾ ਇੱਕ ਉਦੇਸ਼ ਹੀ ਬਣ ਗਈ ਸੀ ਕਿ ਨਵੇਂ ਸਜੇ ਖਾਲਸੇ ਦੀ ਪਿਛਲੀ ਕਿਰਤ ਨਾਸ, ਕੁਲ ਨਾਸ, ਧਰਮ ਨਾਸ ਅਤੇ ਕਰਮ ਨਾਸ ਸਮਝੀ ਜਾਂਦੀ ਸੀ।" ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੰਘਾਂ ਕੋਲੋਂ ਉਸ ਪਹਿਲੇ ਹਰ ਵਿਸ਼ਵਾਸ ਅਤੇ ਭਰਮ ਨੂੰ ਖ਼ਤਮ ਕਰਵਾ ਦਿੱਤਾ ਸੀ।

ਖਾਲਸਾ ਪੰਥ ਦੀ ਸਦੀਵੀ ਹੋਂਦ ਨੂੰ ਬਰਕਰਾਰ ਰੱਖਣ ਲਈ ਅਤੇ ਇਸ ਭਾਰਤ ਭੂਮੀ ਵਿੱਚ ਪਹਿਲਾਂ ਪੈਦਾ ਹੋਏ ਜੈਨ ਅਤੇ ਬੁੱਧ ਧਰਮ ਦੇ ਪਤਨ ਨੂੰ ਮੱਦੇ ਨਜ਼ਰ ਰੱਖ ਕੇ, ਦਸਮੇਸ਼ ਪਾਤਸ਼ਾਹ ਜੀ ਨੇ ਖਾਲਸੇ ਨੂੰ ਸਾਵਧਾਨ ਕਰਦਿਆਂ ਹਮੇਸ਼ਾਂ ਲਈ ਆਪਣਾ ਨਿਆਰਾਪਣ ਬਣਾਈ ਰੱਖਣ ਦੀ ਹਦਾਇਤ ਕੀਤੀ ਸੀ ਅਤੇ ਬਚਨ ਕੀਤਾ ਸੀ ਕਿ ਜਿੰਨਾ ਚਿਰ ਖਾਲਸਾ ਪੰਥ ਆਪਣਾ ਨਿਆਰਾਪਣ ਬਣਾਈ ਰੱਖੇਗਾ ਉਤਨਾ ਚਿਰ ਗੁਰੂ ਖਾਲਸੇ ਦੇ ਅੰਗ-ਸੰਗ

ਰਹੇਗਾ। ਜਦੋਂ ਇਹ ਆਪਣਾ ਨਿਆਰਾਪਣ ਗੁਆ ਲਵੇਗਾ ਤਾਂ ਇਹ ਮੇਰੀ ਵਿਸ਼ਵਾਸ ਪਾਤਰਤਾ ਵੀ ਖੋ ਬੈਠੇਗਾ।

ਜਬ ਲਗ ਖਾਲਸਾ ਰਹੇ ਨਿਆਰਾ॥ ਤਬ ਲਗੰ ਤੇਜ ਦੇਉ ਮੈ ਸਾਰਾ॥
ਜਬ ਇਹ ਗਹੈ ਬਿਪਰਨ ਕੀ ਰੀਤ॥ ਮੈਂ ਨ ਕਰੂ ਇਨ ਕੀ ਪਰਤੀਤ॥

ਇਸ ਤਰ੍ਹਾਂ ਸ੍ਰੀ ਦਸਮੇਸ਼ ਪਾਤਸ਼ਾਹ ਜੀ ਨੇ ਖਾਲਸਾ ਪੰਥ ਨੂੰ ਜੋ ਸਰੂਪ ਅਤੇ ਸ਼ਾਨ ਬਖ਼ਸ਼ਿਸ਼ ਕੀਤੀ ਹੈ ਉਸ ਦੀ ਸੇਵਾ ਸੰਭਾਲ ਵਾਸਤੇ ਖਾਲਸੇ ਨੇ ਤਿਆਰ ਬਰ ਤਿਆਰ ਰਹਿਣਾ ਹੈ। ਇਸ ਦੇਂ ਨਿਆਰੇਪਣ ਦੇ ਪਤਨ ਦੀਆਂ ਸੰਭਾਵਨਾਵਾਂ ਤੋਂ ਸਦੀਵੀ ਮੁਕਤੀ ਵਾਸਤੇ ਖਾਲਸੇ ਦਾ ਜੋ ਮਾਰਗ ਦਰਸ਼ਨ ਸਿੱਖ ਗੁਰੂ ਸਾਹਿਬਾਨ ਨੇ ਕੀਤਾ ਹੈ, ਉਸ ਦੀ ਸਿਖ਼ਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਨ। ਜਿਨ੍ਹਾਂ ਨੇ ਆਪਣੀ ਬਾਣੀ ਵਿੱਚ ਖਾਲਸੇ ਦਾ ਸਦੀਵੀ ਨਿਆਰਾਪਣ ਬਣਾਈ ਰੱਖਣ ਲਈ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਰਚਨਾ ਕਰਕੇ ਖਾਲਸੇ ਲਈ ਅਨੋਖੇ ਰਹਿਤਨਾਮੇ ਅੰਕਿਤ ਕੀਤੇ।

1 ਜਾਗਤ ਜੋਤ ਨਿਸ ਬਾਸਰ ਏਕ ਬਿਨਾ ਮਨ ਨੈਕ ਨ ਆਨੈ॥
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨਾ ਮਾਨੈ॥
ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨ ਏਕ ਪਛਾਨੈ॥
ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ॥

2 ਰੇ ਮਨ ਐਸੋ ਕਰ ਸੰਨਿਆਸਾ॥ ........

3 ਰੇ ਮਨ ਇਹ ਬਿਧਿ.ਜੋਗ ਕਮਾਉ॥ .....

ਉੱਚੀ ਸੁੱਚੀ ਅਤੇ ਸਾਬਤ ਸੂਰਤ ਜੋ ਖਾਲਸੇ ਨੂੰ ਗੁਰੂ ਜੀ ਨੇ ਬਖ਼ਸ਼ਿਸ਼ ਕੀਤੀ ਸੀ। ਇਸ ਦਾ ਸੰਪੂਰਨ ਸਰੂਪ ਸਮਝਣ ਲਈ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਨੂੰ ਆਸਤਕਿ ਭਾਵਨਾ ਨਾਲ ਵਿਚਾਰਨ ਦੀ ਲੋੜ ਹੈ।

ਗੁਰੂ ਜੀ ਦੇ ਇਸ ਮਿਸ਼ਨ ਦੇ ਸੰਬੰਧ ਵਿੱਚ ਨਾਭਾ ਪਤੀ ਮਹਾਰਾਜਾ ਰਿਪਦਮਨ ਸਿੰਘ ਜੀ ਨੇ ਇਉਂ ਅੰਕਿਤ ਕੀਤਾ ਹੈ।

ਪੂਰਨ ਕੀਨੇ ਵੋ ਕਾਜਪ੍ਰਭ ਤੁਮ॥ ਜਾ ਹਿਤ ਤੋਹਿ ਅਕਾਲ ਪਠਾਯੋ॥
ਵੇਦ ਕਤੇਬ ਛਡਇਕੈ ਕੇਵਲ ਅਕਾਲ ਜਪਾਯੋ॥

******

# ਸ਼ਬਦ ਕੀਰਤਨ ਚੌਂਕੀ ਪਰੰਪਰਾ ਦਾ ਪਿਛੋਕੜ ਗਾਇਨ ਵਿਧੀ ਤੇ ਸਿਧਾਂਤ

ਡਾ. ਜਸਬੀਰ ਕੌਰ ਪਟਿਆਲਾ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੀਰਤਨ ਪਰੰਪਰਾ ਦੀ ਮਰਯਾਦਾ ਅਨੁਸਾਰ ਗੁਰਬਾਣੀ ਨੂੰ ਰਾਗ, ਲੈਅ ਅਤੇ ਤਾਲ ਵਿਚ ਨਿਰਧਾਰਿਤ ਸਮੇਂ ਸਿਧਾਂਤ ਅਨੁਸਾਰ ਗਾਇਨ ਦਾ ਨਾਮ ਕੀਰਤਨ ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਗੁਰਮਤਿ ਵਿਚ ਰਾਗ ਸਹਿਤ ਕਰਤਾਰ ਦੇ ਗੁਣ ਗਾਉਣ ਦਾ ਨਾਉ ਕੀਰਤਨ ਹੈ। ਗੁਰਮਤਿ ਮਾਰਤੰਡ ਪੁਸਤਕ ਵਿਚ ਇਸ ਦੀ ਪ੍ਰੀਭਾਸ਼ਾ- ਸਿੱਖ ਧਰਮ ਵਿਚ ਸਵਰ, ਲੈਅ ਅਤੇ ਤਾਲ ਨਾਲ ਗੁਰਬਾਣੀ ਦਾ ਸਮੇਂ-ਸਮੇਂ ਦੇ ਰਾਗਾਂ ਵਿਚ ਗਾਉਣਾ ਕੀਰਤਨ ਹੈ। ਸਿੱਖ ਰਹਿਤ ਮਰਯਾਦਾ ਵਿਚ ਕੀਰਤਨ ਗੁਰਬਾਣੀ ਨੂੰ ਰਾਗਾਂ ਵਿਚ ਉਚਾਰਣ ਨੂੰ ਕਹਿੰਦੇ ਹਨ, ਲਿਖਿਆ ਹੈ। ਗੁਰਬਾਣੀ ਦਾ ਕੀਰਤਨ ਕਰਨ ਲਈ ਜਿਥੇ ਸਿਧਾਂਤਕ ਤੌਰ ਤੇ ਗੁਰਮਤਿ ਸੰਗੀਤ ਵਿਧੀ ਦੀ ਸਿਰਜਣਾ ਕੀਤੀ ਗਈ ਹੈ ਉਥੇ ਇਸ ਦਾ ਵਿਵਹਾਰਕ ਰੂਪ ਵੀ ਦਸਿਆ ਗਿਆ ਹੈ। ਕੀਰਤਨ ਦੀ ਪੁਰਾਤਨ ਪਰੰਪਰਾ ਵਿਚ ਸਿੱਖ ਇਕੱਠੇ ਚੌਕੀ ਦੇ ਰੂਪ ਵਿਚ ਕੀਰਤਨ ਗਾਇਨ ਕਰਦੇ ਸਨ। ਗੁਰਮਤਿ ਸੰਗੀਤ ਵਿਚ ਚਾਰ ਕੀਰਤਨੀਆਂ ਦੇ ਜਥੇ ਨੂੰ ਚੌਂਕੀ ਕਿਹਾ ਜਾਂਦਾ ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ "ਚੌਂਕੀ ਤੋਂ ਭਾਵ ਚਾਰ ਪਾਵੇ ਅਰਥਾਤ ਕੀਰਤਨ ਦੇ ਚਾਰ ਅੰਗ ਹਨ। ਚਾਰ ਰਾਗੀਆਂ ਦੀ ਮੰਡਲੀ" ਗਾਵਤ ਚੌਕੀ ਸ਼ਬਦ ਪ੍ਰਕਾਸ਼ ਭਜਨ ਮੰਡਲੀ ਜੋ ਪਰਕਰਮਾ ਕਰਦੀ ਹੋਈ ਸ਼ਬਦ ਗਾਵੇ।" ਭਾਈ ਵੀਰ ਸਿੰਘ ਗੁਰੂ ਗ੍ਰੰਥ ਕੋਸ਼ ਵਿਚ ਲਿਖਦੇ ਹਨ ਕਿ ਗੁਰਮਤਿ ਸੰਗੀਤ ਵਿਚ ਕੀਰਤਨੀ ਜਥੇ ਨੂੰ ਚੌਕੀ ਕਹਿੰਦੇ ਹਨ। ਚੌਕੀ ਘੱਟ ਤੋਂ ਘੱਟ ਦੋਹਾਂ ਦੀ ਵਿਦਮਾਨ ਹੈ। ਇਕ ਮੰਤਵ, ਦੋ ਸਾਖੀ ਸੁਰ ਰਚਾਉਣ ਵਾਲੇ (ਤੰਤੀ ਸਾਜ਼ਾਂ ਨਾਲ) ਇਕ ਪਖਾਵਜੀ (ਜੋੜੀ ਵਾਲਾ) ਇਸ ਤੋਂ ਘੱਟ ਨਹੀਂ, ਵਧੀਕ ਭਾਵੇਂ ਕਿੰਨੇ ਸਰੀਰ ਹੋਣ, ਚੌਂਕੀ ਵਿਚ ਗਾ ਸਕਦੇ ਹਨ।

ਗੁਰਮਤਿ ਸੰਗੀਤ ਦੇ ਇਤਹਾਸਿਕ ਵਿਕਾਸ ਦੇ ਸੰਦਰਭ ਵਿਚ ਵਿਭਿੰਨ ਕੀਰਤਨ ਚੌਂਕੀਆਂ ਵਿਚੋਂ ਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ, ਸੋਦਰ ਅਤੇ ਆਰਤੀ ਦੀ ਚੌਂਕੀ ਦਾ ਪ੍ਰਚਲਨ ਕੀਤਾ। ਗੁਰੂ ਸਾਹਿਬ ਨੇ ਗੁਰਦਵਾਰਾ ਕਰਤਾਰਪੁਰ ਸਾਹਿਬ (ਪਾਕਿਸਤਾਨ) ਵਿਖੇ ਆਸਾ ਦੀ ਵਾਰ ਦਾ ਕੀਰਤਨ ਆਰੰਭ ਕੀਤਾ ਤੇ ਭਾਈ ਮਰਦਾਨਾ ਨੇ ਰਬਾਬ ਸਾਜ਼ ਦੀਆਂ ਸੁੰਦਰ ਸੁਰਾਂ ਵਜਾ ਕੇ ਗੁਰੂ ਸਾਹਿਬ ਨਾਲ ਸੰਗਤ ਕੀਤੀ। ਕਰਤਾਰਪੁਰ ਸਵੇਰੇ ਸ਼ਾਮ ਗੁਰਬਾਣੀ ਕੀਰਤਨ ਹੁੰਦਾ ਸੀ। ਇਸ ਦਾ ਹਵਾਲਾ ਭਾਈ ਗੁਰਦਾਸ ਆਪਣੀਆਂ ਵਾਰਾਂ ਵਿੱਚ ਵਰਣਨ ਕਰਦੇ ਹਨ:

ਸੋਦਰ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪ ਉਚਾਰਾ॥
ਗੁਰਮੁਖ ਭਾਰ ਅਥਰਬਣ ਧਾਰਾ ॥ (ਭਾਈ ਗੁਰਦਾਸ ਜੀ)

ਭਾਈ ਕਾਨ੍ਹ ਸਿੰਘ ਨਾਭਾ ਦੇ ਅਨੁਸਾਰ ਗੁਰੂ ਅਰਜਨ ਦੇਵ ਜੀ ਨੇ ਆਸਾ ਦੀ ਵਾਰ ਦੀ ਚੌਕੀ, ਕਲਿਆਣ ਚਰਨ ਕੰਵਲ ਦੀ ਚੌਕੀ, ਸੋਦਰ ਦੀ ਚੌਕੀ, ਕਲਿਆਣ ਦੀ ਚੌਕੀ ਦਾ ਪ੍ਰਚਲਨ ਕੀਤਾ। ਭਾਈ ਵੀਰ ਸਿੰਘ ਅਨੁਸਾਰ ਕੀਰਤਨ ਦੀਆਂ ਪੰਜ ਚੌਕੀਆਂ ਗੁਰਮਤਿ ਵਿਚ ਨਿਯਮਤ ਹਨ। ਪਿਛਲੀ ਰਾਤ ਪਹਿਰ ਰਾਤ ਰਹੀ ਤੇ 'ਆਸਾ ਦੀ ਵਾਰ' ਦੂਜੀ ਚੌਕੀ 'ਅਨੰਦ' ਦੀ ਜੋ 11 ਤੋਂ 12 ਵਜੇ ਦੇ ਵਿਚਕਾਰ ਹੁੰਦੀ ਹੈ। ਤ੍ਰਿਪਹਰੇ ਦੇ ਲਗਭਗ 'ਚਰਨ ਕੰਵਲ' ਦੀ ਚੌਕੀ ਸਾਂਝ ਨੂੰ ਸੋਦਰ ਦੀ ਚੌਕੀ ਪਹਿਰ ਸਵਾ ਪਹਿਰ ਰਾਤ ਗਈ 'ਕੀਰਤਨ ਸੋਹਿਲਾ ਦੀ ਚੌਕੀ ਦੀ ਪਰੰਪਰਾ ਹੈ। ਵਰਤਮਾਨ ਸਮੇਂ ਵਿਚ ਚੌਕੀਆਂ ਦੀ ਗਿਣਤੀ ਅੱਠ ਅਤੇ ਪੰਦਰਾਂ ਵੀ ਮੰਨੀ ਜਾਂਦੀ ਹੈ ਜਿਨ੍ਹਾਂ ਵਿਚੋਂ ਅੱਠ ਚੌਕੀਆਂ ਰਾਗੀਆਂ ਦੀਆਂ ਅਤੇ ਸੱਤ ਰਬਾਬੀਆਂ ਦੀਆਂ ਪ੍ਰਚਲਿਤ ਸਨ। ਇਹ ਚੌਕੀਆਂ ਨੂੰ ਗਾਇਨ ਕਰਨ ਸਮੇਂ ਰਾਗ, ਸਮਾਂ, ਸਿਧਾਂਤ ਦਾ ਖਿਆਲ ਰੱਖ ਕੇ ਗਾਇਨ ਕੀਤਾ ਜਾਂਦਾ ਹੈ ਅਤੇ ਆਖਿਰ ਵਿਚ ਸੰਬੰਧਤ ਰਾਗ ਵਿੱਚ ਪਉੜੀ ਲਗਾ ਕੇ ਚੌਕੀ ਦੀ ਸਮਾਪਤੀ ਕਰਨ ਦੀ ਮਰਿਯਾਦਾ ਗੁਰੂ ਅਰਜਨ ਸਾਹਿਬ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਨੇ ਗੁਰੂ ਰਾਮਦਾਸ ਸਾਹਿਬ ਜੀ ਦੇ ਰਚੇ 24 ਛੱਕਿਆਂ ਅਤੇ 24 ਪਾਉੜੀ ਨਾਲ ਗਾਇਨ ਕਰਨ ਦੀ ਪਰੰਪਰਾ ਨੂੰ ਕੀਰਤਨ ਨਾਲ ਮਿਲਾ ਕੇ ਸ਼ੁਰੂ ਕੀਤੀ। ਜਿਸ ਦਾ ਗਾਇਨ ਗੁਰੂ ਸਾਹਿਬ ਨੇ ਸਿਰੰਦਾ ਸਾਜ਼ ਫੜ ਕੇ ਆਪਣੀ ਕੀਤਾ ਅਤੇ ਭਾਈ ਸੱਤਾ ਬਲਵੰਡ ਦੇ ਕੀਰਤਨੀ ਜਥੇ ਨੂੰ ਦਰਬਾਰ ਸਾਹਿਬ ਵਿਚ ਪਹਿਲਾ ਰਬਾਬੀ ਕੀਰਤਨੀ ਜੱਥਾ ਰੱਖ ਕੇ ਮਰਯਾਦਾ ਅਨੁਸਾਰ ਕੀਰਤਨ ਕਰਨ ਦੀ ਪਰੰਪਰਾ ਸਥਾਪਤ ਕੀਤੀ।

ਇਸ ਪ੍ਰਕ੍ਰਾਰ ਗੁਰੂ ਨਾਨਕ ਦੇਵ ਜੀ ਸਮੇਂ ਆਸਾ ਦੀ ਵਾਰ ਦੇ ਕੀਰਤਨ ਦੀ ਪ੍ਰਮੁੱਖਤਾ ਰਹੀ ਜਿਸ ਦੇ ਸਾਨੂੰ ਹਵਾਲੇ ਵੀ ਮਿਲਦੇ ਹਨ। ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿਚ ਵੀ ਕੀਰਤਨ ਚੌਕੀ ਦੀ ਮਰਯਾਦਾ ........... ਬਾਰੇ ਭਾਈ ਸੰਤੋਖ ਸਿੰਘ ਲਿਖਦੇ ਹਨ। 'ਰਾਗੀ ਆਸਾ ਵਾਰ ਸੁ ਗਾਵਹਿ। ਅਨਿਕ ਰਾਗ ਦੇ ਸਬਦ ਸਨਾਵਹਿ।' ਦੂਜਾ ਗਾਇਨ ਰਾਗੀ ਆਸਾ ਵਾਰ, ਰਾਗ ਰਾਗਨੀ ਸ਼ਬਦ ਮਝਾਰ॥ ਗੁਰੂ ਅਮਰਦਾਸ ਸਾਹਿਬ ਦੀ ਦਰਬਾਰੀ ਕੀਰਤਨ ਮਰਯਾਦਾ ਬਾਰੇ ਵੀ ਸੂਰਜ ਗ੍ਰੰਥ ਵਿਚ ਲਿਖਿਆ ਹੈ: ਬਟ ਰਬਾਬੀ ਆਦਿ ਕਰ ਗੁਰ ਸਬਦ ਸੁਨਾਵੈ, ਰਾਗ ਰਾਗਨੀ ਧੁਨ ਸਹਿਤ ਸੁੰਦਰ ਬਿਧਿ ਗਾਵੈ। ਇਸ ਦਾ ਪ੍ਰਮਾਣ ਵੀ ਮਿਲਦਾ ਹੈ ਕਿ ਗੁਰੂ ਸਾਹਿਬ ਦੇ ਦਰਬਾਰ ਵਿਚ ਭਾਈ ਸਾਦੂ ਬਾਟੂ ਆਸਾ ਦੀ ਵਾਰ ਦਾ ਕੀਰਤਨ ਕਰਦੇ ਸਨ। ਗੁਰੂ ਹਰਿਗੋਬਿੰਦ ਸਾਹਿਬ ਦੇ ਵਿਆਹ ਸਮੇਂ ਵੀ ਆਸਾ ਦੀ ਵਾਰ ਦੇ ਕੀਰਤਨ ਮਰਯਾਦਾ ਅਨੁਸਾਰ ਹੋਏ: ਗਾਵਹਿ ਆਸਾ ਵਾਰ ਜੁਤ ਗਗਨਿ ਕੇ ਸਮੁਪਾਇ (ਸੂਰਜ ਗ੍ਰੰਥ ਪੰਨਾ 2413)। ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਦੇ ਦਰਬਾਰ ਵਿਚ ਭਾਈ ਸਦੂ ਅਤੇ ਮਦੂ 'ਆਸਾ ਦੀ ਵਾਰ' ਦੀ ਚੌਕੀ ਦਾ ਕੀਰਤਨ ਰਾਗਾਂ

ਅਨੁਸਾਰ ਕਰਦੇ ਸਨ। ਭਾਈ ਸੰਤੋਖ ਸਿੰਘ ਸਪਸ਼ਟ ਲਿਖਦੇ ਹਨ:

ਸਦੂ ਮਦੂ ਆਸਾ ਵਾਰ, ਕੀਰਤਨ ਕਰਤੇ ਰਾਗ ਸੁਧਾਰ
ਕਈ ਬਿਲਾਵਲ ਚੌਕੀ ਚਾਰ, ਚਾਰ, ਭੋਗ ਪਾਇ ਅਰਦਾਸ ਉਚ।

ਇਸੇ ਤਰ੍ਹਾਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੀਰਤਨ ਪਰੰਪਰਾ ਵਿਚ ਸਮਾਜਿਕ ਜੀਵਨ ਨਾਲ ਸੰਬੰਧਿਤ ਸ਼ਬਦ-ਕੀਰਤਨ ਚੌਕੀਆਂ ਲਗਾਉਣ ਦੀ ਵੀ ਇਕ ਵਿਲੱਖਣ ਚੌਕੀ ਮਰਯਾਦਾ ਹੈ। ਜਿਸ ਤਹਿਤ ਮਾਨਵ ਦੇ ਜੀਵਨ ਦੀਆਂ ਤਿੰਨ ਵੱਡੀਆਂ ਘਟਨਾਵਾਂ ਜਨਮ, ਵਿਆਹ ਅਤੇ ਮੌਤ ਦੇ ਸਮੇਂ ਸਿੱਖ ਸੰਸਥਾਵਾਂ ਵਿਚ ਮੌਕੇ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਵਿਚ ਭਿੰਨ-ਭਿੰਨ ......... ਵਿਚ ਸ਼ਬਦ ਗਾਇਨ ਕਰਨ ਦੀ ਇਕ ਅਦੁੱਤੀ ਮਰਯਾਦਾ ਸਥਾਪਤ ਹੈ। ਜਿਸ ਦਾ ਗਾਇਨ ਰਾਗੀ ਸਿੰਘ ਵਲੋਂ ਸਮੇਂ-ਸਮੇਂ ਤੇ ਨਿਰਧਾਰਿਤ ਕੀਤੀ ਚੌਕੀ ਪਰੰਪਰਾ ਅਨੁਸਾਰ ਹੀ ਕਰਨ ਦਾ ਉਪਰਾਲਾ ਕਰਨਾ ਚਾਹੀਦਾ ਹੈ।

ਉਪਰੋਕਤ ਨੂੰ ਧਿਆਨ ਵਿਚ ਰਖਦੇ ਹੋਏ ਗੁਰੂ ਸਾਹਿਬ ਵਲੋਂ ਸਥਾਪਤ ਕੀਰਤਨ ਦੀ ਚੌਕੀ ਮਰਯਾਦਾ ਵਿਚ ਚੌਕੀ ਦੇ ਚਾਰ ਚਰਨ ਹੁੰਦੇ ਹਨ। ਇਕ ਕੀਰਤਨ ਜਥੇ ਵਿਚ ਚਾਰ ਸਵਰ ਹੁੰਦੇ ਹਨ। ਇੱਕ ਪਖਾਵਜ (ਤਬਲਾ) ਦੂਸਰੀ ਸਾਈਡ ਤੇ ਤੰਤੀ ਸਾਜ਼ (ਰਬਾਬ ਤਾਊਸ, ਸਿਰੰਦਾ, ਦਿਲਰੁਬਾ) ਵਜਾਉਣ ਵਾਲਾ ਅਤੇ ਸੈਂਟਰ ਵਿਚ ਜਥੇ ਦਾ ਮੁਖੀ ਅਤੇ ਸਾਥੀ ਹੁੰਦੇ ਹਨ। ਚੌਕੀ ਦੇ ਪਹਿਲੇ ਅੰਗ ਵਿਚ ਜਿਸ ਰਾਗ ਵਿਚ ਕੀਰਤਨੀਏ ਜਥੇ ਨੇ ਕੀਰਤਨ ਗਾਇਨ ਕਰਨਾ ਹੁੰਦਾ ਹੈ ਉਸ ਰਾਗ ਦੇ ਸਰੂਪ ਨੂੰ ਧਿਆਨ ਵਿਚ ਰੱਖ ਕੇ ਕੀਰਤਨ ਆਰੰਭ ਕਰਦਾ ਹੈ। ਉਸ ਰਾਗ ਦੀਆਂ ਸੁਰਾਂ ਨੂੰ ਸਾਜ਼ ਤੇ ਵਜਾ ਕੇ ਦੋ, ਚਾਰ ਮਿੰਟ ਲਈ ਸ਼ਾਨ ਦਾ ਪ੍ਰਸ਼ਵਤ ਕਰਦਾ ਹੈ, ਇਸੇ ਚਰਨ ਵਿਚ ਹੀ ਤਬਲੇ ਵਾਲੇ ਸਿੰਘ ਆਪਣੀ ਕਲਾ ਦਾ ਖੁਲ੍ਹ ਕੇ ਪ੍ਰਦਰਸ਼ਨ ਕਰਦਾ ਹੈ ਅਤੇ ਉਥੇ ਨਾਲ ਹੀ ਕੀਰਤਨ ਗਾਇਨ ਕਰਨ ਤੋਂ ਪਹਿਲਾਂ ਇਕ ਮਾਹੌਲ ਵੀ ਸਿਰਜਦਾ ਹੈ ਜੋ ਕਿ ਕੀਰਤਨ ਦੀ ਚੌਕੀ ਲਈ ਸਭ ਤੋਂ ਮਹੱਤਵਪੂਰਨ ਨੁਕਤਾ ਹੈ।

ਚੌਕੀ ਪਰੰਪਰਾ ਦੇ ਦੂਜੇ ਅੰਗ ਵਿਚ ਰਾਗੀ ਸਿੰਘ ਵਲੋਂ ਮੰਗਲਾਚਰਨ ਗਾਇਨ ਕਰਨ ਦੀ ਪਰੰਪਰਾ ਹੈ ਜਿਸ ਵਿਚ ਪ੍ਰਭੂ ਉਸਤਤ, ਬੰਦਨਾ ਜਥੇ ਦੇ ਮੁਖੀ ਵਲੋਂ ਰਾਗ ਦੇ ਵਿਸਥਾਰਪੂਰਵਕ ਸਰੂਪ ਨੂੰ ਮੁਖ ਰਖਦੇ ਹੋਏ ਖਿਆਲ ਅੰਗ ਨਾਲ ਵਿਲੰਬਤ ਲੈਅ ਵਿਚ, ਭਰਵੀ ਆਵਾਜ਼ ਵਿਚ ਗਾਇਨ ਕੀਤੀ ਜਾਂਦੀ ਹੈ। ਜਿਸ ਦੇ ਵਿੱਚ ਬਾਕੀ ਜਥੇ ਦੇ ਮੈਂਬਰ ਵੀ ਗੁਰੂ ਉਸਤਤੀ ਕਰਦੇ ਹੋਏ ਬੇਨਤੀ ਅਰਜੋਈ ਦੇ ਸਲੋਕਾਂ ਦਾ ਗਾਇਨ ਸਮੁੱਚੇ ਰੂਪ ਵਿਚ ਕਰਦੇ ਹਨ। ਇਹ ਗਾਇਨ ਕੀਰਤਨੀ ਸਿੰਘਾਂ ਵਲੋਂ ਇਕ ਤਾਲ, ਝੂਮਰਾ ਤਾਲ, ਤਿਲ਼ਵਾੜਾ ਤਾਲ ਅਤੇ ਕਈ ਰਾਗੀ ਸਿੰਘ ਤੀਨ ਤਾਲ ਵਿਚ ਵੀ ਮੰਗਲਾਚਰਨ ਦਾ ਗਾਇਨ ਕਰਦੇ ਹਨ। ਪਰ ਕੁਝ ਕੁ ਰਾਗੀ ਜਥਿਆਂ ਵਲੋਂ ਇਸ ਦਾ ਗਾਇਨ ਖੁਲੇ ਰੂਪ ਵਿਚ ਵੀ ਕੀਤਾ

ਜਾਂਦਾ ਹੈ।

ਇਸੇ ਤਰ੍ਹਾਂ ਹੀ ਕੀਰਤਨ ਚੌਕੀ ਪਰੰਪਰਾ ਦੇ ਤੀਜੇ ਅੰਗ ਵਿਚ ਧਰੁਪਦ-ਧਮਾਰ ਵਿਚ ਸ਼ਬਦ ਗਾਇਨ ਕਰਨ ਦੀ ਪਰੰਪਰਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਤਕਰੀਬਨ ਸਾਰੇ ਗੁਰੂ ਸਾਹਿਬਾਨ, ਸੰਤਾਂ, ਭਗਤਾਂ ਨੇ ਧਰੁਪਦ ਗਾਇਨ ਸ਼ੈਲੀ ਦਾ ਪ੍ਰਯੋਗ ਆਪਣੀ ਬਾਣੀ ............. ਦੇ ਗਾਇਨ ਲਈ ਕੀਤਾ ਅਤੇ ਉਹਨਾਂ ਦੇ ਸਮੇਂ ਇਸ ਦਾਂ ਖੂਬ ਪ੍ਰਚਾਰ ਵੀ ਹੋਇਆ। ਗੁਰੂ ਸਾਹਿਬਾਨ ਦੇ ਵੇਲੇ ਤੋਂ ਧਰੁਪਦ ਗਾਇਨ ਦਾ ਪ੍ਰਚਾਰ ਪੂਰਨ ਰੂਪ ਵਿਚ ਕੀਤਾ ਜਾਂਦਾ ਹੈ। ਧਰੁਪਦ ਗਾਇਕੀ ਦੇ ਚਾਰ ........... ਭਾਵ ਸਥਾਈ, ਅੰਤਰਾ, ਸੰਚਾਰੀ ਅਤੇ ਅੰਤਰਾ ਦਾ ਪ੍ਰਯੋਗ ਵਿਧੀਵਤ ਰੂਪ ਵਿਚ ਕੀਤਾ ਜਾਂਦਾ ਸੀ। ਅੱਜ ਕੱਲ੍ਹ ਇਹ ਪਰੰਪਰਾ ਬਿਲਕੁਲ ਖਤਮ ਹੈ। ਪ੍ਰੰਤੂ ਗੁਰੂ ਸਾਹਿਬ ਦੀ ਪੁਰਾਤਨ ਕੀਰਤਨ ਚੌਕੀ ਪਰੰਪਰਾ ਨੂੰ ਸੁਰਜੀਤ ਰੱਖਣ ਲਈ ਸਾਨੂੰ ਇਸ ਪਰੰਪਰਾ ਦੇ ਵਿਕਾਸ ਕਰਨ ਦੀ ਲੋੜ ਹੈ। ਚੌਂਕੀ ਦੇ ਇਸ ਚਰਨ ਵਿਚ ਧਰੁਪਦ ਦਾ ਸ਼ਬਦ- ਮੁੱਖ ਲੈਅ ਵਿਚ ਗਾਇਆ ਜਾਂਦਾ ਅਤੇ ਇਸ ਵਿਚ ਜ਼ਿਆਦਾ ਸਥਾਈ ਅਤੇ ਅੰਤਰੇ ਦਾ ਹੀ ਪ੍ਰਯੋਗ ਕੀਤਾ ਜਾਂਦਾ ਹੈ। ਧਰੁਪਦ ਗੰਭੀਰ ਪ੍ਰਕ੍ਰਿਤੀ ਅਤੇ ਹਿਰਦੇ ਦੇ ਜ਼ੋਰ ਨਾਲ ਗਾਇਨ ਕਰਨ ਵਾਲੀ ਮਹੱਤਵਪੂਰਨ ਗਾਇਨ ਸ਼ੈਲੀ ਹੈ ਜਿਸ ਵਿਚ ਵੀਰ ਰਸ ਦੀ ਪ੍ਰਧਾਨਤਾ ਰਹਿੰਦੀ ਹੈ। ਧਰੁਪਦ ਗਾਇਕੀ ਦੇ ਨਾਲ ਜ਼ਿਆਦਾਤਰ ਇਕਤਾਲ, ਚਾਰਤਾਲ, ਝੂਮਰਾ, ਧਮਾਰ ਤਾਲ ਦੀ ਵਰਤੋ ਕੀਤੀ ਜਾਂਦੀ ਹੈ।

ਚੌਕੀ ਦੇ ਤੀਜੇ ਅਤੇ ਚੌਥੇ ਚਰਨ ਵਿਚ ਕੀਰਤਨੀਆਂ ਸਿੰਘਾਂ ਵਲੋਂ ਸ਼ਬਦ ਰੀਤ ਦਾ ਗਾਇਨ ਛੋਟਾ ਤੀਨ ਤਾਲ, ਤਿਲਵਾੜਾ, .......... ਤਾਲਾਂ ਵਿਚ ਕਰਨ ਦੀ ਪਰੰਪਰਾ ਹੈ ਪਰ ਬਹੁਤ ਰਾਗੀ ਸਿੰਘਾਂ ਵਲੋਂ ਕਹਿਰਵਾ, ਦਾਦਰਾ ਰੂਪਕ ਤਾਲ ਹੀ ਇਸ ਮੌਕੇ ਵਜਾਏ ਜਾਂਦੇ ਹਨ। ਸ਼ਬਦ ਦੇ ਸਥਾਈ ਅੰਤਰੇ ਦੇ ਗਾਇਨ ਤੋਂ ਬਾਅਦ ਰਾਗੀ ਸਿੰਘਾਂ ਵਲੋਂ ਬੋਲ ਆਲਾਪ, ਬੋਲ ਤਾਨਾਂ ਲਈਆਂ ਜਾ ਸਕਦੀਆਂ ਹਨ ਪਰ ਸ਼ਬਦ ਦੀ ਪ੍ਰਧਾਨਤਾ ਰਖਣੀ ਜ਼ਰੂਰੀ ਹੈ।

ਕੀਰਤਨ ਚੌਕੀ ਦੇ ਚੌਥੇ ਅਤੇ ਅਖੀਰਲੇ ਚਰਨ ਵਿਚ ਕੀਰਤਨੀ ਜਥਾ ਮੱਧ ਲੈਅ ਤੋਂ ....... ਲੈਅ ਵਿਚ ਲੈਅਕਾਰੀਆ ਕਰਦੇ ਹੋਏ ਆਪਣੀ ਸੰਗੀਤਕ ਸੂਝ-ਬੂਝ ਦਾ ਪ੍ਰਗਟਾਵਾ ਕਰਦੇ ਹਨ ਅਤੇ ਅਖੀਰ ਵਿਚ ਸੰਬੰਧਿਤ ਰਾਗ ਵਿਚ ਪਰੰਪਰਾਗਤ ਵਿਧੀ ਅਨੁਸਾਰ ਪਉੜੀ ਗਾਇਨ ਕਰਕੇ ਚੌਕੀ ਦੀ ਸਮਾਪਤੀ ਕੀਤੀ ਜਾਂਦੀ ਹੈ (ਇਸ ਪਉੜੀ ਨਾਲ ਤਾਲ ਪਉੜੀ ਵਜਾਇਆ ਜਾਂਦਾ ਹੈ ਅਤੇ ਤਿਹਾਈ ਮਾਰ ਕੇ ਸਮਾਪਤੀ ਕਰਨ ਦੀ ਪਰੰਪਰਾ ਹੈ) ਇਹ ਪਉੜੀ 'ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ', 'ਵਡਾ ਤੇਰਾ ਦਰਬਾਰੁ', 'ਸੰਤ ਜਨਾ ਮਿਲਿ ਹਰਿ ਜਸੁ ਗਾਇਓ' ਤਕਰੀਬਨ ਸਾਰੇ ਹੀ ਕੀਰਤਨੀ ਜਥਿਆਂ ਵਲੋਂ ਜ਼ਿਆਦਾਤਰ ਇਨ੍ਹਾਂ ਹੀ ਪਉੜੀਆਂ ਦਾ ਗਾਇਨ ਕੀਤਾ ਜਾਂਦਾ ਹੈ। ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਮਤਿ ਕੀਰਤਨ ਪਰੰਪਰਾ ਵਿਚ ਜਿਸ ਰਾਗ ਵਿਚ ਸ਼ਬਦ-ਗਾਇਨ ਕਰਨਾ

ਹੈ ਪਉੜੀ ਵੀ ਉਸੇ ਰਾਗ ਵਿਚ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਲਾਉਣ ਦੀ ਵੱਡੀ ਪਰੰਪਰਾ ਮੌਜੂਦ ਹੈ। ਸੋ ਸਾਨੂੰ ਇਹ ਪੁਰਾਤਨ ਪਰੰਪਰਾ ਤੇ ਪਹਿਰਾ ਦੇ ਕੇ ਇਸ ਨੂੰ ਉਸੇ ਤਰ੍ਹਾਂ ਹੀ ਗਾਇਨ ਕਰਨਾ ਚਾਹੀਦਾ ਹੈ ਜਿਸ ਤਰ੍ਹਾਂ ਸਾਡੇ ਪੁਰਾਤਨ ਕੀਰਤਨੀਏ ਸਿੰਘ ਦਰਬਾਰ ਸਾਹਿਬ ਵਿਚ ਇਸ ਦਾ ਗਾਇਨ ਕਰਦੇ ਰਹੇ ਹਨ।

ਜਵੱਦੀ ਟਕਸਾਲ ਵਲੋਂ ਹਰ ਸਾਲ ਦੀ ਤਰ੍ਹਾਂ ਇਸ ਵਾਰ ਵੀ 16ਵਾਂ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਕਰਵਾਇਆ ਜਾ ਰਿਹਾ ਹੈ ਜਿਸ ਵਿਚ ਸ਼ਾਨ, ਮੰਗਲਾਚਰਨ, ਧਰੁਪਦ-ਧਮਾਰ, ਸ਼ਾਨ, ਰੀਤ, ਪਉੜੀ ਦਾ ਗਾਇਨ ਨਿਰਧਾਰਿਤ ਸ਼ਬਦ ਚੌਕੀ ਪਰੰਪਰਾ ਅਨੁਸਾਰ ਤੰਤੀ ਸਾਜ਼ਾਂ ਨਾਲ ਉਚਕੋਟੀ ਦੇ ਕੀਰਤਨੀ, ਸੰਗੀਤਕਾਰ ਕਰਨਗੇ। ਇਨ੍ਹਾਂ ਕੀਰਤਨ ਚੌਕੀਆਂ ਨਾਲ ਵਜਣ ਵਾਲੇ ਸਾਜ਼ ਰਬਾਬ, ਤਾਊਸ, ਸਿਰੰਦਾ, ਦਿਲਰੁਬਾ, ਪਖਾਵਜ ਸਾਡੇ ਨੌਜਵਾਨ ਵਿਦਿਆਰਥੀਆਂ ਜਿਹੜੇ ਲੰਬੇ ਸਮੇਂ ਤੋਂ ਜਵੱਦੀ ਟਕਸਾਲ ਵਿਚ ਸਿੱਖ ਰਹੇ ਹਨ ਅਤੇ ਕੁਝ ਉਚਕੋਟੀ ਦੇ ਸਾਜਿੰਦੇ ਸ਼ਬਦ ਚੌਕੀਆਂ ਨਾਲ ਸੰਗਤ ਕਰਨਗੇ। ਬ੍ਰਹਮਗਿਆਨੀ ਸੱਚਖੰਡਵਾਸੀ ਸੰਤ ਬਾਬਾ ਸੁੱਚਾ ਸਿੰਘ ਜੀ ਦੀ ਸੋਚ 'ਤੇ ਪਹਿਰਾ ਦੇਂਦੇ ਹੋਏ ਸੰਤ ਗਿਆਨੀ ਅਮੀਰ ਸਿੰਘ, ਪ੍ਰਿੰ. ਸੁਖਵੰਤ ਸਿੰਘ, ਬਾਬਾ ਸੋਹਨ ਸਿੰਘ ਜੋ ਇਹ ਉਪਰਾਲਾ ਕੀਤਾ ਹੈ ਸਲਾਹੁਣਯੋਗ ਹੈ।

**16ਵਾਂ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ 30 ਨਵੰਬਰ 2007 ਤੋਂ**

*ਗੁਰਮਤਿ ਸੰਗੀਤ ਦੇ ਖੇਤਰ ਵਿੱਚ ਵਿਸ਼ੇਸ਼ ਤੇ ਅਹਿਮ ਯੋਗਦਾਨ ਪਾਉਣ ਵਾਲੇ ਜਵੱਦੀ ਟਕਸਾਲ ਦੇ ਬਾਨੀ ਸਚਖੰਡਵਾਸੀ ਸੰਤ ਬਾਬਾ ਸੁੱਚਾ ਸਿੰਘ ਜੀ ਵੱਲੋਂ ਆਰੰਭੀ ਅਦੁੱਤੀ ਗੁਰਮਤਿ ਸੰਗੀਤ ਸੰਮੇਲਨਾਂ ਦੀ ਲੜੀ ਅਧੀਨ 16ਵਾਂ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ 30 ਨਵੰਬਰ ਤੋਂ 2 ਦਸੰਬਰ 2007 ਤੱਕ ਗੁਰਦੁਆਰਾ ਗੁਰ ਗਿਆਨ ਪ੍ਰਕਾਸ਼, ਜਵੱਦੀ ਟਕਸਾਲ, ਲੁਧਿਆਣਾ ਵਿਖੇ ਆਯੋਜਿਤ ਕੀਤਾ ਜਾ ਰਿਹਾ ਹੈ। ਇਸ ਸੰਬੰਧੀ ਜਾਣਕਾਰੀ ਦਿੰਦਿਆਂ ਜਵੱਦੀ ਟਕਸਾਲ ਦੇ ਮੁਖੀ ਸੰਤ ਗਿਆਨੀ ਅਮੀਰ ਸਿੰਘ ਜੀ ਨੇ ਦੱਸਿਆ ਕਿ 16ਵੇਂ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਦੀਆਂ ਤਿਆਰੀਆਂ ਆਰੰਭ ਕਰ ਦਿੱਤੀਆਂ ਗਈਆਂ ਹਨ। ਉਨ੍ਹਾਂ ਦੱਸਿਆ ਕਿ ਇਸ ਸੰਮੇਲਨ ਵਿੱਚ ਪੁਰਾਤਨ ਤੇ ਨਵਤਨ ਰਾਗੀਆਂ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਨਿਰਧਾਰਿਤ ਰਾਗਾਂ ਵਿੱਚ "ਧਰੁਪਦ ਤੇ ਖਿਆਲ ਗਾਇਕੀ" ਦਾ ਗਾਇਨ ਵਿਸ਼ੇਸ਼ ਖਿੱਚ ਦਾ ਕੇਂਦਰ ਹੋਵੇਗਾ। ਆਪ ਸਭ ਸੰਗਤਾਂ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਇਨ੍ਹਾਂ ਹੋਣ ਵਾਲੇ ਗੁਰਮਤਿ ਸਮਾਗਮਾਂ ਵਿੱਚ ਤਨ, ਮਨ ਅਤੇ ਧਨ ਨਾਲ ਸੇਵਾ ਕਰਕੇ ਜਨਮ ਸਫਲਾ ਕਰੋ ਜੀ।*

*ਵਿਸਮਾਦੁ ਨਾਦ ਬਿਊਰੋ*

## ਸੰਤ ਬਾਬਾ ਸੁੱਚਾ ਸਿੰਘ ਜੀ ਦਾ ਜਨਮ ਦਿਨ ਮਨਾਇਆ

ਜਵੱਦੀ ਟਕਸਾਲ ਦੇ ਬਾਨੀ ਸੱਚਖੰਡਵਾਸੀ ਮਹਾਪੁਰਸ਼ ਸੰਤ ਬਾਬਾ ਸੁੱਚਾ ਸਿੰਘ ਜੀ ਦਾ ਜਨਮ ਦਿਵਸ ਬੜੀ ਸ਼ਰਧਾ ਨਾਲ ਗੁਰਦੁਆਰਾ ਗੁਰ ਗਿਆਨ ਪ੍ਰਕਾਸ਼ ਜਵੱਦੀ ਟਕਸਾਲ ਵਿਖੇ ਮਨਾਇਆ ਗਿਆ। ਇਸ ਮੌਕੇ ਜੁੜੀਆਂ ਸੰਗਤਾਂ ਨੂੰ ਸੰਬੋਧਨ ਕਰਦਿਆਂ ਜਵੱਦੀ ਟਕਸਾਲ ਦੇ ਮੁਖੀ ਸੰਤ ਗਿਆਨੀ ਅਮੀਰ ਸਿੰਘ ਜੀ ਨੇ ਸੰਤ ਬਾਬਾ ਸੁੱਚਾ ਸਿੰਘ ਜੀ ਨੂੰ ਗੁਰਮਤਿ ਸੰਗੀਤ, ਗੁਰਮਤਿ ਸਿਧਾਂਤ ਦੇ ਪ੍ਰਚਾਰ ਅਤੇ-ਪ੍ਰਸਾਰ ਹਿੱਤ ਪਾਏ ਯੋਗਦਾਨ ਬਾਰੇ ਭਰਪੂਰ ਚਾਨਣਾ ਪਾਇਆ। ਇਸ ਮੌਕੇ ਪੰਥ ਪ੍ਰਸਿੱਧ ਰਾਗੀ ਭਾਈ ਬਲਵਿੰਦਰ ਸਿੰਘ ਜੀ ਰੰਗੀਲਾ, ਪ੍ਰਿੰ. ਸੁਖਵੰਤ ਸਿੰਘ ਜੀ ਜਵੱਦੀ ਟਕਸਾਲ ਨੇ ਨਿਰਧਾਰਿਤ ਰਾਗਾਂ ਵਿੱਚ ਕੀਰਤਨ ਕਰਕੇ ਸੰਗਤਾਂ ਨੂੰ ਨਿਹਾਲ ਕੀਤਾ। ਅੰਤ ਵਿੱਚ ਸੰਤ ਗਿਆਨੀ ਅਮੀਰ ਸਿੰਘ ਜੀ ਨੇ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ।

## ਗਦਾਪੁਰ ਵਿਖੇ ਸੰਤ ਬਾਬਾ ਸੁੱਚਾ ਸਿੰਘ ਜੀ ਦੀ ਯਾਦ ਵਿੱਚ ਸਮਾਗਮ

ਗੁਰਦੁਆਰਾ ਗਦਾਪੁਰ ਵਿਖੇ ਭਾਈ ਸਾਧੂ ਸਿੰਘ ਜੀ ਦੇ ਉਪਰਾਲੇ ਸਦਕਾ ਸੰਤ ਬਾਬਾ ਸੁੱਚਾ ਸਿੰਘ ਜੀ ਦੀ ਯਾਦ ਵਿੱਚ ਵਿਸ਼ਾਲ ਸਾਲਾਨਾ ਸਮਾਗਮ ਦਾ ਆਯੋਜਨ ਕੀਤਾ ਗਿਆ। ਜਿਸ ਵਿੱਚ ਵੱਖ-ਵੱਖ ਸੰਪ੍ਰਦਾਵਾਂ ਦੇ ਮਹਾਂਪੁਰਸ਼ਾਂ ਅਤੇ ਪ੍ਰਿੰ. ਭਾਈ ਸੁਖਵੰਤ ਸਿੰਘ ਸਮੇਤ ਪੰਥ ਪ੍ਰਸਿੱਧ ਰਾਗੀਆਂ ਅਤੇ ਢਾਡੀਆਂ ਨੇ ਸੰਤ ਬਾਬਾ ਸੁੱਚਾ ਸਿੰਘ ਜੀ ਨੂੰ ਸ਼ਰਧਾ ਦੇ ਫੁੱਲ ਭੇਂਟ ਕੀਤੇ। ਇਸ ਮੌਕੇ ਜਵੱਦੀ ਟਕਸਾਲ ਦੇ ਮੁਖੀ ਸੰਤ ਗਿਆਨੀ ਅਮੀਰ ਸਿੰਘ ਜੀ ਨੇ ਬਾਬਾ ਜੀ ਦੇ ਜੀਵਨ ਬਾਰੇ ਚਾਨਣਾ ਪਾਇਆ ਅਤੇ ਆਏ ਮਹਾਪੁਰਸ਼ਾਂ ਦਾ ਸਨਮਾਨ ਕੀਤਾ। ਗੁਰੂ ਕਾ ਲੰਗਰ ਅਤੁੱਟ ਵਰਤਾਇਆ ਗਿਆ।

## ਗੁਰਦੁਆਰਾ ਕਲਗੀਧਰ ਵਿਖੇ ਰਾਗ ਦਰਬਾਰ ਆਯੋਜਿਤ

ਸ਼ਹਿਰ ਦੇ ਕੇਂਦਰੀ ਅਸਥਾਨ ਗੁਰਦੁਆਰਾ ਸਿੰਘ ਸਭਾ ਕਲਗੀਧਰ ਲੁਧਿਆਣਾ ਵਿਖੇ ਜਵੱਦੀ ਟਕਸਾਲ ਦੇ ਪੂਰਨ ਸਹਿਯੋਗ ਨਾਲ ਰਾਗ ਦਰਬਾਰ ਦਾ ਆਯੋਜਨ ਕੀਤਾ ਗਿਆ ਜਿਸ ਵਿੱਚ ਸ਼੍ਰੋਮਣੀ ਰਾਗੀ ਭਾਈ ਬਲਬੀਰ ਸਿੰਘ, ਭਾਈ ਕੰਵਰਦੀਪ ਸਿੰਘ ਜਲੰਧਰ, ਭਾਈ ਰਾਜਬਰਿੰਦਰ ਸਿੰਘ ਬਠਿੰਡਾ, ਭਾਈ ਗੁਰਦੇਵ ਸਿੰਘ (ਹਜ਼ੂਰੀ ਰਾਗੀ

ਸ੍ਰੀ ਦਰਬਾਰ ਸਾਹਿਬ), ਪ੍ਰਿੰ. ਭਾਈ ਸੁਖਵੰਤ ਸਿੰਘ ਜਵੱਦੀ ਟਕਸਾਲ ਨੇ ਸੰਤ ਬਾਬਾ ਸੁੱਚਾ ਸਿੰਘ ਜੀ ਵੱਲੋਂ ਪਾਏ ਪੂਰਨਿਆਂ ਤੇ ਚਲਦੇ ਹੋਏ ਨਿਰਧਾਰਿਤ ਰਾਗਾਂ ਵਿੱਚ ਗੁਰਬਾਣੀ ਕੀਰਤਨ ਕਰਕੇ ਸੰਗਤਾਂ ਨੂੰ ਨਿਹਾਲ ਕੀਤਾ। ਇਸ ਸਮਾਗਮ ਵਿੱਚ ਵੱਡੀ ਗਿਣਤੀ ਵਿੱਚ ਜੁੜੀਆਂ ਸੰਗਤਾਂ ਨੂੰ ਸੰਬੋਧਨ ਕਰਦਿਆਂ ਜਵੱਦੀ ਟਕਸਾਲ ਦੇ ਮੁਖੀ ਸੰਤ ਗਿਆਨੀ ਅਮੀਰ ਸਿੰਘ ਜੀ ਨੇ ਗੁਰਬਾਣੀ ਦਾ ਗਾਇਨ ਨਿਰਧਾਰਿਤ ਰਾਗਾਂ ਵਿੱਚ ਕਰਨ ਦੀ ਲੋੜ ਅਤੇ ਮਹੱਤਵ ਬਾਰੇ ਵਿਸਥਾਰਪੂਰਵਕ ਚਾਨਣਾ ਪਾਇਆ। ਇਸ ਮੌਕੇ ਗੁਰਦੁਆਰਾ ਸਾਹਿਬ ਦੀ ਪ੍ਰਬੰਧਕ ਕਮੇਟੀ ਵੱਲੋਂ ਸੰਤ ਗਿਆਨੀ ਅਮੀਰ ਸਿੰਘ ਜੀ ਅਤੇ ਸਮਾਗਮ ਦੇ ਕੋ-ਆਡੀਨੇਟਰ ਪ੍ਰਿੰ. ਸੁਖਵੰਤ ਸਿੰਘ ਜੀ ਦਾ ਉਚੇਚੇ ਤੌਰ 'ਤੇ ਸਨਮਾਨ ਕੀਤਾ ਗਿਆ।

## ਗੁਰਦੁਆਰਾ ਦਬੜੀਖਾਨਾ ਵਿਖੇ ਵਿਸ਼ਾਲ ਸਮਾਗਮ

ਜਵੱਦੀ ਟਕਸਾਲ ਦੇ ਪ੍ਰਬੰਧ ਅਧੀਨ ਗੁਰਦੁਆਰਾ ਦਬੜੀਖਾਨਾ ਵਿਖੇ ਸੰਤ ਗਿਆਨੀ ਅਮੀਰ ਸਿੰਘ ਜੀ ਦੁਆਰਾ ਅਰਦਾਸ ਬੇਨਤੀ ਉਪਰੰਤ ਨਵੇਂ ਨਿਸ਼ਾਨ ਸਾਹਿਬ ਦੀ ਸਥਾਪਨਾ ਕੀਤੀ ਗਈ। ਇਸ ਮੌਕੇ ਉਨ੍ਹਾਂ ਨੇ ਸਿੱਖ ਧਰਮ ਵਿੱਚ ਨਿਸ਼ਾਨ ਸਾਹਿਬ ਦੇ ਮਹੱਤਵ ਬਾਰੇ ਚਾਨਣਾ ਪਾਇਆ।

## ਸੰਤ ਬਾਬਾ ਵਰਿਆਮ ਸਿੰਘ ਜੀ ਰਤਵਾੜਾ ਸਾਹਿਬ ਵਾਲਿਆਂ ਦੀ ਬਰਸੀ ਮਨਾਈ

ਸੰਤ ਬਾਬਾ ਵਰਿਆਮ ਸਿੰਘ ਜੀ ਰਤਵਾੜਾ ਸਾਹਿਬ ਵਾਲਿਆਂ ਦੀ ਯਾਦ ਵਿੱਚ ਸਮਾਗਮ ਦਾ ਆਯੋਜਨ ਕੀਤਾ ਗਿਆ। ਇਸ ਮੌਕੇ ਸੰਤ ਗਿਆਨੀ ਅਮੀਰ ਸਿੰਘ ਜੀ ਨੇ ਸੰਗਤਾਂ ਨਾਲ ਕਥਾ ਵਿਚਾਰਾਂ ਕਰਦਿਆਂ ਬਾਬਾ ਵਰਿਆਮ ਸਿੰਘ ਜੀ ਵੱਲੋਂ ਗੁਰਮਤਿ ਪ੍ਰਚਾਰ ਅਤੇ ਪ੍ਰਸਾਰ ਦੇ ਖੇਤਰ ਵਿੱਚ ਪਾਏ ਯੋਗਦਾਨ ਦੀ ਸ਼ਲਾਘਾ ਕਰਦਿਆਂ ਬਾਬਾ ਜੀ ਨੂੰ ਸ਼ਰਧਾ ਦੇ ਫੁੱਲ ਭੇਟ ਕੀਤੇ।

## ਖੰਨ੍ਹਾ ਵਿਖੇ ਵਿਸ਼ਾਲ ਧਾਰਮਿਕ ਸਮਾਗਮ

ਜਵੱਦੀ ਟਕਸਾਲ ਦੇ ਪ੍ਰਬੰਧ ਅਧੀਨ ਗੁਰਦੁਆਰਾ ਸ੍ਰੀ ਹਰਿਗੋਬਿੰਦ ਸਾਹਿਬ ਵਿਖੇ ਵਿਸ਼ੇਸ਼ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿੱਚ ਸੰਤ ਗਿਆਨੀ ਅਮੀਰ ਸਿੰਘ ਜੀ ਨੇ ਕਥਾ ਵਿਚਾਰਾਂ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ।



ਸੰਤ ਗਿਆਨੀ ਅਮੀਰ ਸਿੰਘ ਜੀ ਚੰਡੀਗੜ ਵਿਖੇ ਸਮਾਗਮ ਦੌਰਾਨ ਕਥਾ ਵਿਚਾਰਾਂ ਕਰਦੇ ਹੋਏ



ਪਿੰਡ ਖੰਨਾ ਵਿਖੇ ਸੰਗਤਾਂ ਦੇ ਵਿਸ਼ਾਲ ਇਕੱਠ ਨੂੰ ਗੁਰਸ਼ਬਦ ਨਾਲ ਜੋੜਦੇ ਹੋਏ ਸੰਤ ਗਿਆਨੀ ਅਮੀਰ ਸਿੰਘ ਜੀ



ਗੁਰਦੁਆਰਾ ਦਬਤੀਖਾਨਾ ਵਿਖੇ ਨਵੇਂ ਨਿਸ਼ਾਨ ਸਾਹਿਬ ਦੀ ਸੇਵਾ ਮੌਕੇ ਅਰਦਾਸ ਬੇਨਤੀ ਕਰਦੇ ਹੋਏ ਬਾਬਾ ਜੀ



ਗੁਰਦੁਆਰਾ ਕਲਗੀਧਰ ਸਿੰਘ ਸਭਾ ਦੇ ਪ੍ਰਬੰਧਕ ਰਾਗ ਦਰਬਾਰ ਦੌਰਾਨ ਬਾਬਾ ਜੀ ਦਾ ਸਨਮਾਨ ਕਰਦੇ ਹੋਏ



ਪ੍ਰਿੰ. ਸੁਖਵੰਤ ਸਿੰਘ ਗੁਰਦੁਆਰਾ ਸ੍ਰੀ ਕਲਗੀਧਰ ਸਾਹਿਬ ਵਿਖੇ ਕਰਵਾਏ ਰਾਗ ਦਰਬਾਰ ਦੌਰਾਨ ਕੀਰਤਨ ਕਰਦੇ ਹੋਏ



ਸੰਤ ਬਾਬਾ ਸੁੱਚਾ ਸਿੰਘ ਜੀ ਦੇ ਜਨਮਦਿਨ ਮੌਕੇ ਕੀਰਤਨ ਕਰਦੇ ਹੋਏ ਭਾਈ ਸਰਬਜੀਤ ਸਿੰਘ ਰੰਗੀਲਾ